# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



## ਕਵਿਤਾ

ਤਰਕਸ਼ੀਲਤਾ ਚਾਨਣ ਹੈ
ਚਾਨਣ ਦਾ ਰਾਹ ਵਿਖਾਉਂਦੀ ਹੈ ।
ਕੱਢਕੇ ਭਰਮ-ਭੁਲੇਖਿਆਂ 'ਚੋਂ
ਸੋਚ ਵਿਗਿਆਨਕ ਬਣਾਉਂਦੀ ਹੈ ।
ਧਰਮ, ਜਾਤ ਤੋਂ ਦੂਰ ਹਟਾ ਕੇ
ਪਾਠ ਮਾਨਵਤਾ ਦਾ ਪੜ੍ਹਾਉਂਦੀ ਹੈ ।
ਸਮੇਂ ਦੀ ਲੋੜ ਅੱਜ ਤਰਕਸ਼ੀਲਤਾ
ਜ਼ਿੰਦਗੀ ਦਾ ਮਾਰਗ ਇਹ ਦਰਸਾਉਂਦੀ ਹੈ ।

ਅਮਨਪਾਲ ਕੌਰ

ਖੁਸ਼ੀਆਂ
ਮੇਰੀ ਮਾਂ ਨੇ
ਮੇਰੀਆਂ ਖੁਸ਼ੀਆਂ ਦੀ ਫੁਲਕਾਰੀ ਤੇ
ਦਰਦ ਤੇ ਚਾਵਾਂ ਦੇ ਸਿਤਾਰੇ
ਲਾਉਣੇ ਸ਼ੁਰੂ ਕਰ ਦਿੱਤੇ ਨੇ,
ਜਿੰਨ੍ਹਾਂ ਦੀ ਨਿਸ਼ਕੋਰ
ਪੈਂਦੀ ਹੈ ਰੋਜ਼ ਹੀ....
ਮੇਰੀਆਂ
ਸੀਮਤ ਜਿਹੀਆਂ ਖੁਸ਼ੀਆਂ ਤੇ
ਉਹ ਖੁਸ਼ੀਆਂ
ਜੋ ਮੇਰੇ ਗਮਾਂ ਦੇ ਸਾਹਮਣੇ
ਤੁੱਛ ਜਿਹੀਆਂ ਹਨ...........।

ਜਸਵੀਰ ਕੌਰ ਘੁੱਦਾ

ਜ਼ਿੰਦਗੀ ਅਸੂਲਾਂ ਤੋਂ ਪਿਆਰੀ ਨਹੀਂ ਹੈ
....ਸ਼ਹੀਦ ਭਗਤ ਸਿੰਘ


ਸੰਪਾਦਕੀ ਕਾਮੇ
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਬੀਰ ਸਿੰਘ ਪਰਵਾਨਾ

ਮੁੱਖ ਪ੍ਰਬੰਧਕ : ਸੁਖਵਿੰਦਰ ਬਾਗਪੁਰ
01821-61338(O) & 71438 (R)

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ
ਹੇਮਰਾਜ ਸਟੈਨੋ ਅਤੇ ਰਵਿੰਦਰ ਰਾਹੀ

ਚੰਦੇ ਲਾਈਫ : 500
ਸਾਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-
ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ,
ਪੰਜਾਬ(ਰਜਿ:), ਤਰਕਸ਼ੀਲ ਚੌਂਕ,
ਬਰਨਾਲਾ -148101
0167- 3941466

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਲਿਖਕੇ ਭੇਜਿਆ ਜਾਵੇ ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ
ਸ੍ਰੀ ਅਵਤਾਰ ਸਿੰਘ, ਐਡਵੋਕੇਟ, ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ, ਤੋਂ ਪ੍ਰਿੰਟ ਕਰਵਾ ਕੇ, ਜ਼ਿਲਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।




# ਸੰਪਾਦਕੀ

ਅੱਜ ਕੱਲ ਸਾਡਾ ਪਹਿਰਾਵਾ, ਰੰਗ, ਪੱਗ, ਟੋਪੀ ਜਾਂ ਦਾਹੜੀ ਸਾਡੀ ਸੱਭਿਆਚਾਰਕ ਪਹਿਚਾਣ ਨਹੀਂ ਰਹੇ । ਇਹ ਤੁਹਾਨੂੰ ਇੱਕ ਜਾਂ ਦੂਜੇ ਫ਼ਿਰਕੇ ਨਾਲ ਜੋੜ ਦਿੰਦੇ ਹਨ । ਪੱਗ ਵਾਲਾ ਬੰਦਾ ਬੇਸ਼ੱਕ ਨਾਸਤਕ ਹੋਵੇ ਜਾਂ ਖੱਬੇ-ਪੱਖੀ ਵਿਚਾਰਾਂ ਨੂੰ ਪਰਨਾਇਆ, ਉਸ ਦੀ ਪਹਿਚਾਣ ਇੱਕ 'ਸਿੱਖ' ਜਾਂ 'ਸਰਦਾਰ' ਵਜੋਂ ਹੋਵੇਗੀ । ਇਸ ਗੱਲ ਦਾ ਸੇਕ ਕਈ ਪੱਗ ਵਾਲੇ ਖੱਬੇ-ਪੱਖੀਆਂ ਨੇ ਚੁਰਾਸੀ ਦੇ ਦੰਗਿਆਂ ਦੌਰਾਨ ਹੰਢਾਇਆ ਹੈ । ਸਫਾ-ਚੱਟ ਦਾਹੜੀ ਵਾਲਾ ਸਖਸ਼ ਭਾਵੇਂ ਹਿੰਦੂ ਧਰਮ ਦਾ ਲੱਖ ਵਿਰੋਧੀ ਹੋਵੇ, ਪੱਗ ਵਾਲਿਆਂ ਲਈ ਉਹ 'ਹਿੰਦੂ' ਹੈ ਜਾਂ 'ਬਾਬੂ' ਹੈ । ਸਾਡੀ ਸਭਿਆਚਾਰਕ ਮਨੁੱਖਾਂ ਵਜੋਂ ਪਛਾਣ ਅਲੋਪ ਹੋ ਚੁੱਕੀ ਹੈ । ਅੱਜ ਪੰਜਾਬੀ, ਬੰਗਾਲੀ ਜਾਂ ਗੁਜਰਾਤੀਆਂ ਦੀ ਥਾਂ ਸਿੱਖ, ਹਿੰਦੂ ਜਾਂ ਮੁਸਲਮਾਨਾਂ ਵਿੱਚ ਪਾਲਾਬੰਦੀ ਹੋ ਚੁੱਕੀ ਹੈ । ਫ਼ਿਰਕੇਦਾਰਾਨਾ ਕਿਲੇਬੰਦੀਆਂ ਹੋ ਚੁੱਕੀਆਂ ਹਨ । ਮੁਲਕ ਹੀ ਨਹੀਂ, ਸ਼ਹਿਰ ਅਤੇ ਮੁਹੱਲੇ ਵੀ ਵੱਖ ਵੱਖ ਫ਼ਿਰਕਿਆਂ ਨਾਲ ਜੁੜ ਚੁੱਕੇ ਹਨ । ਹਰ ਤਰ੍ਹਾਂ ਦੇ ਸਿਆਸੀ, ਆਰਥਿਕ ਭੇੜਾਂ ਨੇ ਆਪਣਾ ਸਰੂਪ ਬਦਲ ਕੇ ਇਸ ਨੂੰ ਫ਼ਿਰਕੂ ਦੰਗਿਆਂ ਵਿੱਚ ਬਦਲ ਦਿੱਤਾ ਹੈ । ਆਮ ਤੰਗੀਆਂ ਤੁਰਸ਼ੀਆਂ ਅਤੇ ਮੁਸ਼ਕਿਲਾਂ ਲਈ ਹੁਣ ਸੂਬਾਈ ਜਾਂ ਕੌਮੀ ਲਹਿਰਾਂ ਦੀ ਥਾਂ ਵੱਖ ਵੱਖ ਫ਼ਿਰਕਿਆਂ ਨੇ ਇੱਕ-ਦੂਜੇ ਨੂੰ ਪਛਾੜਨ ਦਾ ਤਹੱਇਆ ਕੀਤਾ ਹੋਇਆ ਹੈ । ਸਹਿ-ਹੋਂਦ ਦਾ ਸਿਧਾਂਤ ਮਿਟ ਗਿਆ ਹੈ । ਇਹ ਸਥਿਤੀ ਅਫਸੋਸਨਾਕ ਅਤੇ ਚਿੰਤਾਜਨਕ ਹੈ । ਹਰ ਰੋਜ਼ ਕਿਸੇ ਇਕ ਫ਼ਿਰਕੇ ਦੇ ਚਾਰ-ਪੰਜ ਬੰਦਿਆਂ ਦਾ ਮਾਰੇ ਜਾਣਾ, ਦੂਜੇ ਫ਼ਿਰਕੇ ਲਈ ਸਿਰਫ ਅਖਬਾਰੀ ਖਬਰ ਹੈ । ਖਾਲਿਸਤਾਨੀ ਦਹਿਸ਼ਤਗਰਦੀ ਦੌਰਾਨ ਜੇ ਬਿਨਾਂ ਪੱਗ ਵਾਲਾ ਬੱਸੋਂ ਲਾਹ ਕੇ ਮਾਰਿਆ ਗਿਆ ਤਾਂ ਚੁਰਾਸੀ ਦੇ ਦੰਗਿਆਂ ਦੌਰਾਨ ਪੱਗਾਂ ਸੜਕਾਂ ਤੇ ਬਾਜ਼ਾਰਾਂ ਵਿੱਚ ਰੋਲੀਆਂ ਗਈਆਂ । ਇਸ ਫ਼ਿਰਕੂ ਪਹਿਚਾਣ ਦਾ ਕਾਲਾ ਪਰਛਾਵਾਂ ਪਿਛਲੇ ਦਿਨੀਂ ਅਮਰੀਕਾ ਵਿੱਚ ਵੀ ਦੇਖਿਆ ਗਿਆ ਜਦੋਂ ਸੋਢੀ ਨਾਂ ਦੇ ਇੱਕ ਸਿੱਖ ਨੂੰ ਲਾਦੇਨ ਵਰਗਾ ਸਮਝਕੇ ਕਤਲ ਕਰ ਦਿੱਤਾ ਗਿਆ । ਹਾਲੀਆ ਗੁਜਰਾਤੀ ਦੰਗਿਆਂ ਨੇ ਧਰਮ ਅਤੇ ਧਾਰਮਿਕ ਫ਼ਿਰਕੇਬੰਦੀ ਦੀ ਭਿਆਨਕਤਾ ਨੂੰ ਫਿਰ ਉਭਾਰਿਆ ਹੈ । ਹਾਈਕੋਰਟ ਦੇ ਮੁਸਲਮਾਨ ਜੱਜ ਅਤੇ ਉਚ-ਪੁਲਿਸ ਅਧਿਕਾਰੀਆਂ ਨੂੰ ਲੁਕ ਕੇ ਦੰਗਾਕਾਰੀਆਂ ਤੋਂ ਜਾਨ ਬਚਾਉਣੀ ਪਈ । ਮੁਸਲਮਾਨ ਤਬਕੇ ਦੇ ਬਹੁਤੇ ਵਪਾਰੀ ਅਤੇ ਅਧਿਕਾਰੀ ਗੁਜਰਾਤ ਵਿੱਚੋਂ ਹਿਜਰਤ ਕਰ ਰਹੇ ਹਨ । ਇਹ ਆਪਣੇ ਹੀ ਮੁਲਕ ਵਿੱਚ ਬੇਵਤਨੇ ਹੋਣ ਦਾ ਦਰਦ ਹੈ । ਧਰਮ ਅਖੌਤੀ ਰੂਹਾਨੀ ਤਸਕੀਨ ਦੀ ਥਾਂ ਸਿਆਸਤ ਦਾ ਸੰਦ ਬਣ ਚੁੱਕਿਆ ਹੈ । ਭਾਰਤ ਵਿੱਚ ਕਿੰਨੀਆਂ ਹੀ ਸਿਆਸੀ ਪਾਰਟੀਆਂ ਹਨ ਜੋ ਧਰਮ ਜਾਂ ਫਿਰਕੇ ਦੀ ਪੌੜੀ ਰਾਹੀਂ ਸੱਤਾ ਦੇ ਗਲਿਆਰਿਆਂ ਵਿੱਚ ਪ੍ਰਵੇਸ਼ ਕਰਨ ਵਿਚ ਕਾਮਯਾਬ ਹੋਈਆਂ ਹਨ । ਬੇਸ਼ੱਕ ਇਨ੍ਹਾਂ ਨੇ ਆਪਣੇ ਫ਼ਿਰਕੇ ਦੇ ਪੈਰੋਕਾਰਾਂ ਦਾ ਕੁੱਝ ਵੀ ਨਹੀਂ ਸੰਵਾਰਿਆ ਅੱਜ ਕੱਲ ਅਣ-ਉਪਜਾਊ ਮੁੱਦੇ ਤੇ ਵਿਰੋਧਤਾਈਆਂ ਉਭਾਰਕੇ ਫ਼ਿਰਕੂ ਤਣਾਓ ਪੈਦਾ ਕੀਤਾ ਜਾਂਦਾ ਹੈ, ਉਸਨੂੰ ਹਵਾ ਦਿੱਤੀ ਜਾਂਦੀ ਹੈ , ਅੱਗਾਂ ਲੱਗਦੀਆਂ ਹਨ, ਬੰਦੇ ਮਰਦੇ ਹਨ ਅਤੇ ਜਾਇਦਾਦ ਤਬਾਹ ਕੀਤੀ ਜਾਂਦੀ ਹੈ । ਅਮਨ-ਕਾਨੂੰਨ ਦਾ ਮਸਲਾ ਬਣਾਕੇ ਮੁੜ-ਬਹਾਲੀ ਲਈ ਕਰੋੜਾਂ ਰੁਪਏ ਖਰਚੇ ਜਾਂਦੇ ਹਨ । ਇਹ ਵਰਤਾਰਾ ਕੁੱਝ ਵਰ੍ਹਿਆਂ ਬਾਅਦ ਵਾਰ ਵਾਰ ਦਹੁਰਾਇਆ ਜਾਂਦਾ ਹੈ । ਫ਼ਿਰਕਿਆਂ ਦੀ ਇਹ ਪਾਲਬੰਦੀ ਸਾਡੇ ਸਾਹਮਣੇ ਕਿੰਨੇ ਹੀ ਸਵਾਲ ਉਭਾਰਦੀ ਹੈ ਜਿੰਨਾਂ ਨੂੰ ਅੱਖੋਂਪਰੋਖੇ ਨਹੀਂ ਕੀਤਾ ਜਾ ਸਕਦਾ । ਧਰਮਾਂ-ਫ਼ਿਰਕਿਆਂ ਦੇ ਆਧਾਰ 'ਤੇ ਅੱਜ ਦੀਆਂ ਕਿਲੇਬੰਦੀਆਂ ਦੀ ਕੀ ਸਾਰਥਿਕਤਾ ਹੈ ? ਧਰਮਾਂ-ਫ਼ਿਰਕਿਆਂ ਦੇ ਆਧਾਰ ਤੇ ਬਣੇ ਮੁਲਕਾਂ-ਅਦਾਰਿਆਂ ਨੇ ਸਬੰਧਤ ਫ਼ਿਰਕੇ ਦੇ ਲੋਕਾਂ ਦੀ ਕੀ ਸੇਵਾ ਕੀਤੀ ਹੈ ? ਧਰਮਾਂ-ਫ਼ਿਰਕਿਆਂ ਦੀਆਂ ਇਹ ਕਿਲੇਬੰਦੀਆਂ ਕਿਵੇਂ ਤੋੜੀਆਂ ਜਾਣ ? ਵੱਖ-ਵੱਖ ਧਰਮਾਂ-ਫ਼ਿਰਕਿਆਂ ਦੇ ਲੋਕਾਂ ਦੀ ਸਹਿ-ਹੋਂਦ ਦੇ ਸਾਂਝੇ ਆਧਾਰ ਕੀ ਹਨ ? ਆਦਿ । ਇਤਿਹਾਸ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਧਰਮਾਂ-ਫ਼ਿਰਕਿਆਂ ਦੇ ਆਧਾਰ 'ਤੇ ਉਸਰੇ ਮੁਲਕਾਂ-ਅਦਾਰਿਆਂ ਵਿੱਚ ਸਭ-ਅੱਛਾ ਨਹੀਂ । ਅੱਜ ਇਸਲਾਮੀ ਪਾਕਿਸਤਾਨ ਵਿੱਚ ਸ਼ੀਆ ਅਤੇ ਅਹਿਮਦੀਆਂ ਦੀ ਉਹੀ ਦੁਰਦਸ਼ਾ ਹੈ ਜੋ ਕਸ਼ਮੀਰ ਵਿੱਚ ਘੱਟਗਿਣਤੀ ਬ੍ਰਾਹਮਣਾਂ ਦੀ । ਸਿੱਖੀ ਦੇ ਸਾਂਝੀਵਾਲਤਾ ਦੇ ਸਿਧਾਂਤ ਦੇ ਬਾਵਜੂਦ ਅੱਜ ਵੱਖ-ਵੱਖ ਜਾਤਾਂ ਦੇ ਆਪਣੇ-ਆਪਣੇ ਗੁਰਦੁਆਰੇ ਤੇ ਅਦਾਰੇ ਹਨ । ਆਪਸੀ ਖਹਿਬੜਾਂ ਹਨ । ਕਿਸੇ ਵਿਅਕਤੀ ਲਈ ਧਰਮ ਮਾਨਸਿਕ ਤਸੱਲੀ ਦਾ ਲੱਖ ਸੋਮਾ ਬਣਿਆ ਰਹੇ, ਇਹ ਸਾਡੀ ਰਾਜਸੀ, ਸਮਾਜਿਕ, ਸਭਿਆਚਾਰਕ ਜੀਵਨ ਦੀ ਅੱਖ ਵਿੱਚ ਇੱਕ ਕਣ ਵਾਂਗ ਹੈ ਜੋ ਰੜਕਦਾ ਹੀ ਨਹੀਂ ਬਲਕਿ ਸਾਡੀ ਦ੍ਰਿਸ਼ਟੀ ਨੂੰ ਧੁੰਦਲਾ ਕਰਦਾ ਹੈ, ਕੁਰਾਹੇ ਪਾਉਂਦਾ ਹੈ । ਧਰਮ-ਨਿਰਪੱਖਤਾ ਦੀ ਆੜ ਵਿੱਚ ਅੱਜ-ਕੱਲ ਧਰਮਾਂ ਦੀ ਹੋ ਰਹੀ ਪੁਨਰ-ਸੁਰਜੀਤੀ ਨੂੰ ਸਮਝਣ ਦੀ ਲੋੜ ਹੈ ਅਤੇ ਲੋਕਾਂ ਨੂੰ ਇਸਦੇ ਖ਼ਿਲਾਫ ਚੇਤੰਨ ਕਰਨਾ ਚਾਹੀਦਾ ਹੈ । ਅੱਜ ਧਰਮ-ਰਹਿਤ ਸਮਾਜ ਦੀ ਸਿਰਜਣਾ ਵੱਲ ਪੇਸ਼-ਕਦਮੀ ਤੇਜ਼ ਕਰਨ ਦੀ ਲੋੜ ਹੈ ।




# ਅਸੀਂ ਕੱਟੜਪੰਥੀ ਲੋਕਾਂ ਨਾਲ ਉਲਝਣ ਦੀ ਬਜਾਏ ਲੋਕਾਂ ਨੂੰ ਚੇਤੰਨ ਕਰਨ ਵਿੱਚ ਵਿਸ਼ਵਾਸ਼ ਰੱਖਦੇ ਹਾਂ..

ਪੀ.ਐਨ.ਨਿਪਾਨੀਕਾਰ

ਲੋਕਾਂ ਨੂੰ ਵਿਗਿਆਨਕ ਸੋਚ ਨਾਲ ਜੋੜਨ ਤੇ ਮਾਨਵਤਾ ਪੱਖੀ ਪਹੁੰਚ ਦੇ ਪਸਾਰ ਲਈ ਤਰਕਸ਼ੀਲ ਲਹਿਰ ਕੌਮਾਂਤਰੀ ਪੱਧਰ 'ਤੇ ਸਰਗਰਮ ਹੈ। ਵੱਖ-ਵੱਖ ਦੇਸ਼ਾਂ ਵਿੱਚ ਲਹਿਰ ਨਾਲ ਜੁੜੇ ਕਾਮੇ ਸਮਾਜ ਨੂੰ ਸੇਧ ਦੇਣ ਲਈ ਆਪੋ-ਆਪਣੀ ਸਮਰਥਾ ਅਨੁਸਾਰ ਯਤਨ ਜੁਟਾ ਰਹੇ ਹਨ। ਸਾਡੇ ਦੇਸ਼ ਦੇ ਅਨੇਕਾਂ ਰਾਜਾਂ ਵਿੱਚ ਤਰਕਸ਼ੀਲ ਲਹਿਰ ਵੱਖੋ-ਵੱਖਰੇ ਰੂਪਾਂ 'ਚ ਲੋਕਾਈ ਨੂੰ ਜਾਗ੍ਰਿਤ ਕਰਨ ਲਈ ਉਸਾਰੂ ਰੋਲ ਨਿਭਾ ਰਹੀ ਹੈ। ਪੰਜਾਬ ਵਿੱਚ ਤਰਕਸ਼ੀਲ ਲਹਿਰ ਦੇ ਪ੍ਰਭਾਵਸ਼ਾਲੀ ਕੰਮ-ਕਾਜ ਵਾਂਗ ਮਹਾਂਰਾਸ਼ਟਰ ਵਿੱਚ 'ਅੰਧ ਸ਼ਰਧਾ-ਨਿਰਮੂਲਨ ਸੰਮਤੀ' ਨਾਮੀ ਸੰਸਥਾ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਮਹੱਤਵਪੂਰਨ ਕਾਰਜ ਕਰ ਰਹੀ ਹੈ। ਨਵੀਂ ਦਿੱਲੀ ਵਿਖੇ 8 ਤੋਂ 12 ਫਰਵਰੀ ਤੱਕ ਹੋਈ ਅੰਤਰ-ਰਾਸ਼ਟਰੀ ਤਰਕਸ਼ੀਲ ਕਾਨਫਰੰਸ ਵਿੱਚ ਇਸ ਸੰਸਥਾ ਦੇ ਨੈਸ਼ਨਲ ਕੋਆਰਡੀਨੇਸ਼ਨ ਵਿਭਾਗ ਦੇ ਇੰਚਾਰਜ ਪੀ.ਐਨ.ਨਿਪਾਨੀਕਰ ਨਾਲ ਸੁਸਾਇਟੀ ਦੇ ਸੂਬਾ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ, ਕੇਵਲ ਕ੍ਰਿਸ਼ਨ ਬਠਿੰਡਾ ਤੇ ਸੂਬਾ ਪ੍ਰਚਾਰ ਸਕੱਤਰ ਰਾਮ ਸਵਰਨ ਵੱਲੋਂ ਕੀਤੀ ਮੁਲਾਕਾਤ ਪਾਠਕਾਂ ਲਈ ਛਾਪ ਰਹੇ ਹਾਂ।

.....ਅਦਾਰਾ

? ਨਿਪਾਨੀਕਰ ਜੀ, ਤੁਸੀਂ ਆਪਣੀ ਸੰਸਥਾ ਦੇ ਉਦੇਸ਼ ਬਾਰੇ ਜਾਣਕਾਰੀ ਦਿਓ।

-'ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਾਸ਼ਟਰ' ਪਿਛਲੇ 20 ਸਾਲਾਂ ਤੋਂ ਰਾਜ ਦੇ ਲੋਕਾਂ ਦੇ ਵਿਗਿਆਨਕ ਨਜ਼ਰੀਏ ਦੇ ਵਿਕਾਸ ਲਈ ਕੰਮ ਕਰ ਰਹੀ ਹੈ। ਅਸੀਂ ਆਪਣੀ ਸੰਸਥਾ ਵੱਲੋਂ ਲੋਕਾਂ ਦਾ ਸੋਚਣ ਢੰਗ ਬਦਲਣ, ਵਹਿਮਾਂ-ਭਰਮਾਂ ਤੇ ਅੰਧਵਿਸ਼ਵਾਸ਼ਾਂ ਦੇ ਭਰਮ-ਜਾਲ ਵਿੱਚੋਂ ਕੱਢਣ ਤੇ ਭੋਲੇ-ਭਾਲੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚ ਫਸਾਉਣ ਵਾਲੇ ਧਰਮ-ਗੁਰੂਆਂ ਤੋਂ ਬਚਾਉਣ ਦੇ ਉਦੇਸ਼ ਤਹਿਤ ਕੰਮ ਕਰਦੇ ਹਾਂ।

? ਰਾਜ ਵਿੱਚ ਤੁਹਾਡੀ ਸੰਸਥਾ ਦੀਆਂ ਕਿੰਨੀਆਂ ਇਕਾਈਆਂ ਤੇ ਕੁੱਲ ਕਿੰਨੇ ਮੈਂਬਰ ਹਨ।

- ਮਹਾਂਰਾਸ਼ਟਰ ਵਿੱਚ ਸਾਡੀ ਸੰਮਤੀ ਦੇ ਕੁੱਲ 120 ਯੂਨਿਟ ਹਨ ਜਿਹਨਾਂ ਵਿੱਚ ਮੈਂਬਰਾਂ ਦੀ ਕੁੱਲ ਗਿਣਤੀ 25,000 ਹੈ

? ਸੰਸਥਾ ਦਾ ਮੈਂਬਰ ਬਣਨ ਲਈ ਕੀ ਸ਼ਰਤਾਂ ਹਨ।

- ਮੈਂਬਰਸ਼ਿੱਪ ਲਈ ਕੋਈ ਨਿਯਮਤ ਸ਼ਰਤਾਂ ਨਹੀਂ ਹਨ। ਜਿਹੜਾ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਈਮਾਨਦਾਰੀ ਨਾਲ ਕੰਮ ਕਰਨਾ ਚਾਹੁੰਦਾ ਹੈ ਉਹ ਸਾਡਾ ਮੈਂਬਰ ਬਣ ਸਕਦਾ ਹੈ। ਜਦ ਕਿਸੇ ਪਿੰਡ, ਸ਼ਹਿਰ ਵਿੱਚੋਂ ਸਾਨੂੰ ਸੰਮਤੀ ਦੀ ਇਕਾਈ ਬਣਾਉਣ ਦਾ ਸੱਦਾ ਆਉਂਦਾ ਹੈ ਤਾਂ ਅਸੀਂ ਉਥੇ ਜਾ ਕੇ ਮੀਟਿੰਗ ਕਰਵਾਉਂਦੇ ਹਾਂ। ਆਪਣੀ ਸੰਸਥਾ ਦਾ ਉਦੇਸ਼ ਸਪਸ਼ਟ ਕਰਦੇ ਹਾਂ। ਯੂਨਿਟ ਦੀ ਚੋਣ ਕਰਕੇ ਮੈਂਬਰਾਂ ਨੂੰ ਕੰਮ-ਕਾਰ ਵਿੱਚ ਪਾ ਕੇ, ਟਰੇਨਿੰਗ ਦੇ ਕੇ, ਉਹਨਾਂ ਨੂੰ ਵਿਗਿਆਨਕ ਵਿਚਾਰਾਂ ਨਾਲ ਲੈਸ ਕਰਕੇ ਸਰਗਰਮ ਕਾਰਕੁੰਨ ਬਣਾਉਂਦੇ ਹਾਂ। ਇਸ ਤਰ੍ਹਾਂ ਅਸੀਂ ਮੈਂਬਰਾਂ ਦਾ ਬੌਧਿਕ ਵਿਕਾਸ ਕਰਦੇ ਹਾਂ ਜਿਸ ਨਾਲ ਸੰਮਤੀ ਦਾ ਪ੍ਰਭਾਵ ਵਧਦਾ ਹੈ

? ਲੋਕਾਂ ਨੂੰ ਵਹਿਮਾਂ-ਭਰਮਾਂ ਖਿਲਾਫ ਚੇਤੰਨ ਕਰਨ ਲਈ ਤੁਸੀਂ ਕਿਹੜੇ ਢੰਗ-ਤਰੀਕੇ ਵਰਤਦੇ ਹੋ ?

- ਵਹਿਮਾਂ-ਭਰਮਾਂ ਖਿਲਾਫ ਜਾਗ੍ਰਿਤੀ ਲਈ ਅਸੀਂ ਪਿੰਡਾਂ, ਸ਼ਹਿਰਾਂ ਵਿੱਚ ਪ੍ਰੋਗਰਾਮ ਕਰਦੇ ਹਾਂ। ਨਾਟਕ ਤੇ ਗੀਤ-ਸੰਗੀਤ ਦੇ ਪ੍ਰੋਗਰਾਮ ਪੇਸ਼ ਕਰਨ ਲਈ ਸਾਡਾ ਇੱਕ ਵੱਖਰਾ ਵਿੰਗ ਹੈ। ਪ੍ਰੋਗਰਾਮ ਵਿੱਚ ਸੰਮਤੀ ਦੇ ਆਗੂ ਤਕਰੀਰਾਂ ਕਰਦੇ ਹਨ। ਲੋਕਾਂ ਨੂੰ ਪ੍ਰਚੱਲਿਤ ਭਰਮਾਂ ਬਾਰੇ ਵਿਸਥਾਰ ਨਾਲ ਦੱਸਦੇ ਹਨ ਭਰਮਾਂ ਤੋਂ ਮੁਕਤੀ ਲਈ ਅਸੀਂ ਲਿਟਰੇਚਰ ਛਾਪ ਕੇ ਵੰਡਦੇ ਹਾਂ।

? ਮਾਨਸਿਕ ਰੋਗੀਆਂ ਬਾਰੇ ਤੁਹਾਡਾ ਕੀ ਨਜ਼ਰੀਆ ਹੈ।

- ਮਹਾਂਰਾਸ਼ਟਰ ਵਿੱਚ, ਖਾਸ ਕਰਕੇ ਪਿੰਡਾਂ ਵਿੱਚ ਅਨਪੜ੍ਹਤਾ ਤੇ ਅਗਿਆਨਤਾ ਕਰਕੇ ਲੋਕ ਆਮ ਬਿਮਾਰੀਆਂ ਨੂੰ ਵੀ ਭੂਤ-ਪ੍ਰੇਤਾਂ ਦੀ ਕਰੋਪੀ ਸਮਝਦੇ ਹਨ। ਔਰਤਾਂ ਵਿੱਚ ਮਾਈ ਦਾ ਆਉਣਾ ਆਮ ਵਰਤਾਰਾ ਹੈ। ਇਸ ਹਾਲਤ ਵਿੱਚ ਸਿਰ ਮਾਰਦੀਆਂ ਤੇ ਉਚੀ-ਉਚੀ ਬੋਲਦੀਆਂ ਹਨ। ਮਾਨਸਿਕ ਰੋਗਾਂ ਬਾਰੇ ਸਾਡੀ ਬੜੀ ਸਪਸ਼ਟ ਸਮਝ ਹੈ ਕਿ ਇਨ੍ਹਾਂ ਦਾ ਅਸਲ ਕਾਰਨ, ਮਾਨਸਿਕ, ਸਮਾਜਿਕ ਤੇ ਆਰਥਿਕ ਹੁੰਦੇ ਹਨ ਇਸ ਲਈ ਕਾਰਨਾਂ ਨੂੰ ਸਮਝ ਕੇ ਮਸਲੇ ਦਾ ਹੱਲ ਕਰਨ ਦੀ ਲੋੜ ਤੇ ਜ਼ੋਰ ਦਿੰਦੇ ਹਾਂ। ਕਸਰਾਂ ਤੇ ਮਾਤਾ ਆਉਣ ਦੇ ਕੇਸਾਂ ਵਿੱਚ ਮਨੋਰੋਗ ਮਾਹਿਰ ਡਾਕਟਰਾਂ ਨਾਲ ਸੰਪਰਕ ਕਰਕੇ ਉਹਨਾਂ ਦਾ ਇਲਾਜ ਕਰਵਾਉਂਦੇ ਹਾਂ।

? ਤੁਸੀਂ ਸਾਧ-ਸਿਆਣਿਆਂ, ਜੋਤਸ਼ੀਆਂ ਤੇ ਧਰਮ-ਗੁਰੂਆਂ ਨਾਲ ਕਿਵੇਂ ਸਿੰਝਦੇ ਹੋ।

- ਸਾਡੇ ਰਾਜ ਵਿੱਚ ਥਾਂ-ਥਾਂ ਅਖੌਤੀ ਬਾਬਿਆਂ ਦਾ ਬੋਲਬਾਲਾ ਹੈ। ਜੋਤਸ਼ੀਆਂ ਦੀਆਂ ਦੁਕਾਨਾਂ ਹਨ। ਸਾਧ-ਸਿਆਣੇ ਭੋਲੇ



-ਭਾਲੇ ਲੋਕਾਂ ਨੂੰ ਆਪਣੇ ਚੱਕਰਵਿਊ 'ਚ ਫਸਾ ਕੇ ਬਿਮਾਰੀਆਂ ਦਾ ਇਲਾਜ ਝਾੜ-ਫੂਕ, ਟੂਣੇ-ਮੰਤਰ ਤੇ ਧਾਗੇ-ਤਵੀਤਾਂ ਨਾਲ ਕਰਨ ਦਾ ਦਾਅਵਾ ਕਰਦੇ ਹਨ। ਜੋਤਿਸ਼ੀ ਲੋਕਾਂ ਨੂੰ ਕਿਸਮਤ-ਕਰਮਾਂ ਦਾ ਲਾਰਾ ਲਾ ਕੇ ਆਪਣੀ ਦੁਕਾਨਦਾਰੀ ਚਲਾਉਂਦੇ ਹਨ। ਅਜਿਹੇ ਪਾਖੰਡੀਆਂ ਦੇ ਪਰਦੇ ਫਾਸ਼ ਕਰਨ ਲਈ ਅਸੀਂ ਸਮੁੱਚੇ ਰਾਜ ਵਿੱਚ ਇਹਨਾਂ ਨੂੰ ਚੁਣੌਤੀ ਦਿੱਤੀ ਹੋਈ ਹੈ ਤੇ ਸ਼ਕਤੀ ਸਿੱਧ ਕਰਨ ਦੀ ਸੂਰਤ ਵਿੱਚ 5 ਲੱਖ ਰੁਪਏ ਦਾ ਇਨਾਮ ਦੇਣ ਦਾ ਐਲਾਨ ਕੀਤਾ ਹੋਇਆ ਹੈ। ਅਖੌਤੀ ਬਾਬਿਆਂ ਦੁਆਰਾ ਲੋਕਾਂ ਨੂੰ ਗੁੰਮਰਾਹ ਕਰਨ ਲਈ ਹੱਥ ਦੀ ਸਫਾਈ, ਵਿਗਿਆਨ ਤੇ ਆਧਾਰਿਤ ਕਰਾਮਾਤਾਂ ਦਾ ਪ੍ਰਦਰਸ਼ਨ ਅਸੀਂ ਜੰਤਾ ਦੇ ਇਕੱਠਾਂ ਵਿੱਚ ਕਰਦੇ ਹਾਂ ਤੇ ਅਸਲੀਅਤ ਤੋਂ ਜਾਣੂ ਕਰਵਾਉਂਦੇ ਹਾਂ। ਲੋਕਾਂ ਦੇ ਬੁਲਾਵੇ ਜਾਂ ਸੰਮਤੀ ਦੇ ਕਿਸੇ ਕਿਸੇ ਯੂਨਿਟ ਦੇ ਸੱਦੇ ਤੇ ਜਦ ਸਾਡਾ ਵਾਹ ਝਾੜ-ਫੂਕ ਜਾਂ ਤੰਤਰ-ਮੰਤਰ ਵਾਲੇ ਬਾਬਿਆਂ ਨਾਲ ਪੈਂਦਾ ਹੈ ਤਾਂ ਉਥੇ ਜਾ ਕੇ ਉਨ੍ਹਾਂ ਨੂੰ ਚੁਣੌਤੀ ਦਿੰਦੇ ਹਾਂ। ਅਜਿਹੇ ਕੇਸਾਂ ਵਿੱਚ ਸਾਨੂੰ ਅਕਸਰ ਹੀ ਲੜਾਈ ਝਗੜੇ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ। ਅਸੀਂ ਆਪਣੀ ਚੁਣੌਤੀ ਧਰਮ-ਗੁਰੂਆਂ ਨੂੰ ਵੀ ਦਿੰਦੇ ਹਾਂ। ਮਹਾਂਰਾਸ਼ਟਰ ਵਿੱਚ ਅਨੇਕਾਂ ਵਾਰ ਗੈਬੀ ਸ਼ਕਤੀ ਦੇ ਕਈ ਦਾਅਵੇਦਾਰਾਂ ਨੇ ਸਾਡੀ ਚੁਣੌਤੀ ਕਬੂਲੀ ਪਰ ਸਭ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਅਜਿਹੇ ਸ਼ੈਤਾਨ ਲੋਕਾਂ ਨੂੰ ਸਮਾਜ 'ਚੋਂ ਨਿਖੇੜਨ ਲਈ ਅਸੀਂ ਤਰਕਸ਼ੀਲ ਨਜ਼ਰੀਏ ਦਾ ਵਿਕਾਸ ਕਰਨ ਲਈ ਲੋਕਾਂ ਨੂੰ ਇਸ ਸੋਚ ਨਾਲ ਜੋੜਨ 'ਚ ਵਧੇਰੇ ਵਿਸ਼ਵਾਸ਼ ਰੱਖਦੇ ਹਾਂ। ਇਸ ਕੰਮ ਲਈ ਲੋਕਾਂ'ਚ ਪ੍ਰੋਗਰਾਮ ਲੈ ਕੇ ਜਾਣ ਦੇ ਨਾਲ-ਨਾਲ ਆਪਣੇ ਮੈਂਬਰਾਂ ਨੂੰ ਟਰੇਨਿੰਗ ਦੇਣ ਤੋਂ ਇਲਾਵਾ ਪੜ੍ਹੇ ਲਿਖੇ ਲੋਕਾਂ ਨੂੰ ਆਪਣੇ ਨਾਲ ਜੋੜਨ ਲਈ ਵੱਡੀ ਪੱਧਰ ਤੇ ਤਰਕਸ਼ੀਲ ਸਾਹਿਤ ਛਾਪ ਕੇ ਵੰਡਦੇ ਹਾਂ।

? ਤੁਸੀਂ ਆਪਣੀ ਸੰਸਥਾ ਵੱਲੋਂ ਹੁਣ ਤੱਕ ਕਿੰਨਾ ਕੁ ਲਿਟਰੇਚਰ ਛਾਪਿਆ ਹੈ।

- ਅਸੀਂ ਸੰਮਤੀ ਵੱਲੋਂ ਮਰਾਠੀ ਭਾਸ਼ਾ 'ਚ ਅਨੇਕਾਂ ਪੁਸਤਕਾਂ ਛਾਪੀਆਂ ਹਨ। ਸਾਡਾ ਮਾਸਿਕ ਪੇਪਰ ਰਾਜ ਵਿੱਚ ਆਮ ਪ੍ਰਚੱਲਿਤ ਹੈ। 'ਵਾਰਤਾ ਪੱਤਰ' ਨਾ ਦਾ ਇਹ ਮਾਸਿਕ ਪੇਪਰ 25,000 ਦੀ ਗਿਣਤੀ ਵਿੱਚ ਛਪਦਾ ਹੈ। ਮੈਗਜ਼ੀਨ ਅਸੀਂ ਆਪਣੇ ਮੈਂਬਰਾਂ ਰਾਹੀਂ ਹੀ ਸਪਲਾਈ ਕਰਦੇ ਹਾਂ।

? ਸੰਮਤੀ ਵੱਲੋਂ ਤਰਕਸ਼ੀਲਤਾ ਦੇ ਪਸਾਰ ਲਈ ਕੋਈ ਪ੍ਰਭਾਵਸ਼ਾਲੀ ਪ੍ਰੋਗਰਾਮ।

- ਅਸੀਂ ਜ਼ਿਲਾ ਪੱਧਰ ਤੇ ਜ਼ਿਲਾ ਸਿੱਖਿਆ ਅਫਸਰਾਂ ਦੀ ਮੱਦਦ ਨਾਲ ਅਧਿਆਪਕਾਂ ਨੂੰ ਟਰੇਨਿੰਗ ਦੇਣ ਲਈ ਟਰੇਨਿੰਗ ਕੈਂਪ ਲਗਾਉਂਦੇ ਹਾਂ। ਅਧਿਕਾਰੀ ਦੇ ਹੁਕਮਾਂ ਅਨੁਸਾਰ ਹਰੇਕ ਸਕੂਲ ਦਾ ਇੱਕ ਅਧਿਆਪਕ ਟਰੇਨਿੰਗ ਕੈਂਪ'ਚ ਆਉਂਦਾ ਹੈ। ਤਿੰਨ ਦਿਨਾਂ ਦੇ ਇਸ ਕੈਂਪ'ਚ ਜਾਦੂ, ਜੋਤਿਸ਼, ਭੂਤ-ਪ੍ਰੇਤ, ਮਾਨਸਿਕ ਰੋਗ, ਨਾਸਤਿਕਤਾ, ਵਿਗਿਆਨਕ ਸੋਚ ਤੇ ਹੋਰ ਵਿਸ਼ਿਆਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦੇ ਹਾਂ। ਸ਼ਰਧਾ ਤੇ ਅੰਨੀ ਸ਼ਰਧਾ ਬਾਰੇ ਤੇ ਧਾਰਮਿਕ ਗੁਰੂਆਂ ਦੀਆਂ ਚਾਲਾਂ ਬਾਰੇ ਵੀ ਦੱਸਦੇ ਹਾਂ। ਕਰਾਮਾਤਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਵੀ ਸਪਸ਼ਟ ਕਰਦੇ ਹਾਂ। 1992 ਤੋਂ ਸ਼ੁਰੂ ਕੀਤੀ ਇਸ ਪ੍ਰਕਿਰਿਆ ਵਿੱਚ ਹੁਣ ਤੱਕ ਅਸੀਂ 30,000 ਅਧਿਆਪਕਾਂ ਨੂੰ ਟਰੇਨਿੰਗ ਦੇ ਚੁੱਕੇ ਹਾਂ। ਟਰੇਨਿੰਗ ਕੈਂਪਾਂ ਤੋਂ ਬਾਅਦ ਸਕੂਲਾਂ 'ਚ ਸਿਲੇਬਸ ਦੇ ਕੇ ਮਿਡਲ ਤੇ ਮੈਟ੍ਰਿਕ ਪੱਧਰ ਦੇ ਵਿਦਿਆਰਥੀਆਂ ਤੋਂ 'ਸੱਚ-ਖੋਜ ਪ੍ਰੀਖਿਆ' ਲੈਂਦੇ ਹਾਂ। ਟਰੇਨਿੰਗ ਕੈਂਪਾਂ ਤੋਂ ਸਾਨੂੰ ਸੰਮਤੀ ਨਾਲ ਕੰਮ ਕਰਨ ਵਾਲੇ ਅਨੇਕਾਂ ਅਧਿਆਪਕ ਮਿਲੇ ਹਨ।

? ਤੁਹਾਡੀ ਸੰਸਥਾ ਦਾ ਧਰਮ ਜਾਂ ਜਾਤ ਬਾਰੇ ਕੀ ਨਜ਼ਰੀਆ ਹੈ।

- ਸਾਡੀ ਸੰਸਥਾ ਧਰਮ ਜਾਂ ਜਾਤ ਵਿੱਚ ਵਿਸ਼ਵਾਸ਼ ਨਹੀਂ ਰਖਦੀ। ਇਹ ਠੀਕ ਹੈ ਕਿ ਧਰਮ ਦਾ ਕਿਸੇ ਸਮੇਂ 'ਚ ਮਹੱਤਵ ਰਿਹਾ ਹੈ ਪਰ ਹੁਣ ਧਰਮ ਰਾਜ ਕਰਨ ਵਾਲਿਆਂ ਲਈ ਇੱਕ ਹਥਿਆਰ ਹੈ। ਧਰਮ ਤੋੜਦਾ ਹੈ, ਜੋੜਦਾ ਨਹੀਂ। ਧਰਮਾਂ ਦੇ ਨਾਂ ਤੇ ਹੁੰਦੇ ਫ਼ਿਰਕੂ ਦੰਗੇ ਤੇ ਇਹਨਾਂ ਦੇ ਨਤੀਜੇ ਸਾਡੇ ਸਾਹਮਣੇ ਹਨ। ਮਾਨਵਤਾ ਹੀ ਸਭ ਤੋਂ ਵੱਡਾ ਧਰਮ ਹੈ, ਅਸੀਂ ਤਾਂ ਮਾਨਵਤਾ ਦੇ ਪੁਜਾਰੀ ਹਾਂ। ਲੋਕਾਂ ਨੂੰ ਹਰ ਤਰ੍ਹਾਂ ਦੇ ਭਰਮ-ਭੁਲੇਖਿਆਂ ਵਿੱਚੋਂ ਕੱਢ ਕੇ ਮਾਨਵਤਾ-ਪੱਖੀ ਪਹੁੰਚ ਦੇ ਲੜ ਲਾਉਣ ਲਈ ਜੁਟੇ ਹੋਏ ਹਾਂ।

? ਅੰਧਵਿਸ਼ਵਾਸ਼ਾਂ ਖਿਲਾਫ ਚੇਤਨਾ-ਮੁਹਿੰਮ ਤੋਂ ਇਲਾਵਾ ਤੁਸੀਂ ਹੋਰ ਕੋਈ ਸਰਗਰਮੀ ਵੀ ਕਰਦੇ ਹੋ।

- ਹਾਂ, ਅਸੀਂ ਸਮਾਜ ਦੀ ਭਲਾਈ ਲਈ ਹੋਰ ਅਨੇਕਾਂ ਕਾਰਜ ਕਰਦੇ ਹਾਂ। ਲੜਕੀਆਂ ਲਈ 'ਸਿਹਤ ਸੁਰੱਖਿਆ' ਨਾਂ ਦੇ ਵਿਸ਼ੇਸ਼ ਪ੍ਰੋਗਰਾਮ ਕਰਦੇ ਹਾਂ। ਜਲ-ਪ੍ਰਦੂਸ਼ਣ ਤੇ ਰੁੱਖ ਕੱਟਣ ਖਿਲਾਫ਼ ਸੰਮਤੀ ਲਗਾਤਾਰ ਜਾਗ੍ਰਿਤੀ ਮੁਹਿੰਮ ਜਾਰੀ ਰੱਖਦੀ ਹੈ। ਮਹਾਂਰਾਸ਼ਟਰ ਵਿੱਚ ਦੁਸਹਿਰਾ, ਹੋਲੀ ਆਦਿ ਤਿਉਹਾਰਾਂ ਤੇ ਧਰਮ ਦੇ ਨਾਂ ਤੇ ਹਜ਼ਾਰਾਂ ਪਸ਼ੂ ਕਤਲ ਕੀਤੇ ਜਾਂਦੇ ਹਨ। ਅਜਿਹੇ ਮੌਕਿਆਂ ਤੇ ਸੰਮਤੀ ਦੇ ਵਰਕਰ ਸਟੇਟ ਕਮੇਟੀ ਦੇ ਫੈਸਲੇ ਅਨੁਸਾਰ ਵਿਸ਼ੇਸ਼ ਸਰਗਰਮੀ ਕਰਦੇ ਹਨ। ਲੋਕਾਂ ਨੂੰ ਚੇਤੰਨ ਕਰਦੇ ਹਨ ਤੇ ਪਸ਼ੂਆਂ 'ਤੇ ਜ਼ੁਲਮ ਨਾ ਕਰਨ ਦੀ ਪ੍ਰੇਰਨਾ ਦਿੰਦੇ ਹਨ। ਅਸੀਂ ਵਾਤਾਵਰਣ ਦੀ ਸੁਰੱਖਿਆ ਲਈ ਰੁੱਖ ਨਾ ਕੱਟਣ ਸਬੰਧੀ ਵੀ ਜਨ-ਚੇਤਨਾ ਮੁਹਿੰਮ ਚਲਾਉਂਦੇ ਹਾਂ। ਧਾਰਮਿਕ ਤਿਉਹਾਰ ਤੇ ਮਹਾਂਰਾਸ਼ਟਰ ਵਿੱਚ ਗਣੇਸ਼ ਦੀ ਮੂਰਤੀ ਨੂੰ ਫੁੱਲਾਂ ਨਾਲ ਲੱਦ ਕੇ ਨਦੀ 'ਚ ਪ੍ਰਵਾਹ ਕੀਤਾ ਜਾਂਦਾ ਹੈ ਤਾਂ ਅਸੀਂ ਸੰਮਤੀ ਵੱਲੋਂ ਨਦੀ ਤੇ

ਤਾਰੇ ਗਏ ਮਣਾਂ-ਮੂੰਹੀਂ ਫੁੱਲਾਂ ਨੂੰ ਪਾਣੀ ਵਿੱਚੋਂ ਕੱਢ ਕੇ ਸਥਾਨਕ ਮਿਉਂਸਪਲ ਕਮੇਟੀਆਂ ਦੀ ਸਹਾਇਤਾ ਨਾਲ ਦੂਰ ਉਜਾੜ 'ਚ ਸੁੱਟ ਕੇ ਆਉਂਦੇ ਹਾਂ। ਅਜਿਹੇ ਮੌਕਿਆਂ ਤੇ ਲੜਾਈ ਝਗੜੇ ਦੇ ਖ਼ਤਰੇ ਨੂੰ ਟਾਲਣ ਲਈ ਅਸੀਂ ਪਹਿਲਾਂ ਸ਼ਰਧਾਲੂਆਂ ਨੂੰ ਜਲ-ਪ੍ਰਦੂਸ਼ਣ ਨੂੰ ਰੋਕਣ ਲਈ ਪ੍ਰੇਰਿਤ ਕਰਦੇ ਹਾਂ। ਸੰਮਤੀ ਵੱਲੋਂ ਅਸੀਂ ਧਾਰਮਿਕ ਰਸਮਾਂ ਤੋਂ ਬਿਨਾਂ ਸਾਦਾ ਵਿਆਹ ਨੂੰ ਵੀ ਉਤਸ਼ਾਹਿਤ ਕਰਦੇ ਹਾਂ। ਹੁਣ ਤੱਕ ਅਸੀਂ ਸੰਸਥਾ ਵੱਲੋਂ 150 ਸਾਦਾ ਸ਼ਾਦੀਆਂ ਕਰ ਚੁੱਕੇ ਹਾਂ।

? ਤੁਹਾਨੂੰ ਅੰਧਵਿਸ਼ਵਾਸ਼ਾਂ ਖ਼ਿਲਾਫ ਕੰਮ ਕਰਦਿਆਂ ਲਾਈਲੱਗ ਸ਼ਰਧਾਲੂਆਂ ਤੇ ਧਾਰਮਿਕ ਕੱਟੜਪੰਥੀਆਂ ਦੇ ਵਿਰੋਧ ਦਾ ਸਾਹਮਣਾ ਨਹੀਂ ਕਰਨਾ ਪੈਂਦਾ।

- ਬਿਨਾਂ-ਸ਼ੱਕ ਕਰਨਾ ਪੈਂਦਾ ਹੈ। ਇਹ ਖ਼ਤਰਾ ਤਾਂ ਹਰ ਵਕਤ ਸਾਡੇ ਸਿਰਾਂ 'ਤੇ ਮੰਡਰਾਉਂਦਾ ਰਹਿੰਦਾ ਹੈ। ਸਾਡੀਆਂ ਲੋਕ-ਹਿਤੂ ਸਰਗਰਮੀਆਂ ਸਦਕਾ ਜ਼ਿਆਦਾਤਰ ਲੋਕ ਸਾਡੀ ਹਮਾਇਤ ਕਰਦੇ ਹਨ। ਮੈਂਬਰਾਂ ਦੀ ਵੱਡੀ ਗਿਣਤੀ ਵਿਰੋਧੀਆਂ ਨੂੰ ਨਜ਼ਰ ਆਉਂਦੀ ਹੈ। ਅਸੀਂ ਆਪਣਾ ਪ੍ਰਚਾਰ ਜਾਰੀ ਰੱਖਦੇ ਹਾਂ ਤੇ ਧਾਰਮਿਕ ਕੱਟੜਪੰਥੀ ਆਪਣੇ ਢੰਗਾਂ ਨਾਲ ਸਾਡਾ ਵਿਰੋਧ ਕਰਦੇ ਹਨ। ਅਸੀਂ ਵੀ ਅਜਿਹੇ ਲੋਕਾਂ ਨਾਲ ਉਲਝਣ ਦੀ ਬਜਾਏ ਲੋਕਾਂ ਨੂੰ ਚੇਤੰਨ ਕਰਨ ਲਈ ਵਧੇਰੇ ਸਮਾਂ ਲਗਾਉਣ 'ਚ ਯਕੀਨ ਰੱਖਦੇ ਹਾਂ।

? ਆਪਣੇ ਨਾਸਿਤਕ ਵਿਚਾਰਾਂ ਨਾਲ ਤੁਹਾਨੂੰ ਕੋਈ ਸਮੱਸਿਆ ਵੀ ਆਉਂਦੀ ਹੈ।

- ਆਮ ਲੋਕਾਂ 'ਚ ਨਾਸਤਿਕ ਹੋਣ ਨੂੰ ਚੰਗਾ ਨਹੀਂ ਸਮਝਿਆ ਜਾਂਦਾ। ਇਸ ਲਈ ਅਸੀਂ ਆਪਣੇ ਮੁਢਲੇ ਮੈਂਬਰਾਂ ਤੇ ਨਾਸਤਿਕ ਹੋਣ ਦੀ ਸ਼ਰਤ ਨਹੀਂ ਲਗਾਉਂਦੇ। ਜਦ ਅਮਲ 'ਚ ਪੈ ਕੇ ਵਿਗਿਆਨਕ ਨਜ਼ਰੀਆ ਅਪਨਾ ਲੈਂਦੇ ਹਨ ਤਾਂ ਆਪਣੇ ਆਪ ਨਾਸਤਿਕ ਬਣ ਜਾਂਦੇ ਹਨ। ਆਪਣੇ ਨਾਸਤਿਕ ਹੋਣ ਦਾ ਸਾਨੂੰ ਫ਼ਖਰ ਹੈ ਕਿਉਂਕਿ ਅਸੀਂ ਸੱਚ ਦੇ ਰਸਤੇ ਤੇ ਚੱਲਣ ਵਾਲੇ ਸਿਪਾਹੀ ਹਾਂ। ਅਸੀਂ ਨਾਸਤਿਕਤਾ ਦਾ ਵਧੇਰੇ ਪ੍ਰਚਾਰ ਕਰਨ ਦੀ ਬਜਾਏ ਅੰਧਵਿਸ਼ਵਾਸ਼ਾਂ ਖਿਲਾਫ ਪ੍ਰਚਾਰ ਕਰਦੇ ਹਾਂ। ਜਿਹੜੇ ਲੋਕ ਸਾਡੇ ਨਾਲ ਜੁੜਦੇ ਹਨ, ਹੌਲੀ-ਹੌਲੀ ਸੱਚ ਦੀ ਖੋਜ 'ਚ ਨਾਸਤਿਕਤਾ ਦੇ ਰਾਹ 'ਤੇ ਆ ਜਾਂਦੇ ਹਨ।

? 'ਤਰਕਸ਼ੀਲ' ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼।

- ਤਰਕਸ਼ੀਲਾਂ ਦਾ ਪੰਜਾਬ ਵਿੱਚ ਬਹੁਤ ਚੰਗਾ ਕੰਮ ਹੈ। ਅਸੀਂ ਇਸਤੋਂ ਬਹੁਤ ਪ੍ਰਭਾਵਿਤ ਹਾਂ। ਆਪਾਂ ਇੱਕੋ ਰਸਤੇ ਦੇ ਰਾਹੀ ਹਾਂ। ਇੱਕੋ ਮੰਜ਼ਿਲ ਦੀ ਪ੍ਰਾਪਤੀ ਲਈ ਕੰਮ ਕਰ ਰਹੇ ਹਾਂ। ਮੈਂ ਆਪਣੀ ਸੰਸਥਾ ਵੱਲੋਂ ਪਾਠਕਾਂ ਨੂੰ ਇਹੋ ਕਹਿਣਾ ਚਾਹਾਂਗਾ ਕਿ ਵਿਗਿਆਨਕ ਨਜ਼ਰੀਏ ਦੇ ਪਸਾਰ ਲਈ ਡਟੇ ਰਹੋ, ਅੱਗੇ ਵਧਦੇ ਰਹੋ। ਰਸਤਾ ਮੁਸ਼ਕਿਲ ਤੇ ਮੰਜ਼ਿਲ ਦੂਰ ਜ਼ਰੂਰ ਹੈ ਪਰ ਭਵਿੱਖ ਆਪਣਾ ਹੈ।

## ਤੀਸਰੀ ਅੰਤਰ-ਰਾਸ਼ਟਰੀ ਤਰਕਸ਼ੀਲ ਕਾਨਫਰੰਸ

ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਵੱਲੋਂ 8 ਤੋਂ 12 ਫਰਵਰੀ ਤੱਕ ਅੰਤਰ-ਰਾਸ਼ਟਰੀ ਰੈਸ਼ਨਲਿਸਟ ਕਾਨਫਰੰਸ ਕਰਵਾਈ ਗਈ ਜਿਸ ਵਿਚ ਭਾਰਤ ਦੇ ਪੰਜਾਬ, ਹਰਿਆਣਾ, ਮਹਾਂਰਾਸ਼ਟਰ, ਕੇਰਲਾ, ਮੱਧ ਪ੍ਰਦੇਸ਼ ਰਾਜਾਂ ਤੋਂ ਇਲਾਵਾ ਬੰਗਲਾ ਦੇਸ਼, ਨਿਊਜ਼ੀਲੈਂਡ, ਆਸਟਰੇਲੀਆ, ਇੰਗਲੈਂਡ, ਅਮਰੀਕਾ ਤੇ ਸਵਿਟਜਰਲੈਂਡ ਆਦਿ ਦੇਸ਼ਾਂ ਤੋਂ ਡੈਲੀਗੇਟ ਪਹੁੰਚੇ। ਗਾਂਧੀ ਸ਼ਾਂਤੀ ਭਵਨ ਨਵੀਂ ਦਿੱਲੀ ਵਿਖੇ ਹੋਈ ਇਸ ਨੌਵੀਂ ਕਾਨਫਰੰਸ ਦੇ ਉਦਘਾਟਨੀ ਸਮਾਗਮ ਵਿਚ ਐਸੋਸੀਏਸ਼ਨ ਦੇ ਪ੍ਰਧਾਨ ਸਨਾਲ ਐਡਮਰਾਕੂ ਨੇ ਬਾਹਰੋਂ ਆਏ ਡੈਲੀਗੇਟਾਂ ਨੂੰ ਜੀ ਆਇਆਂ ਆਖਿਆ।

ਪਹਿਲੇ ਦਿਨ ਆਸਟਰੇਲੀਆ ਤੋਂ ਆਏ 'ਦਾ ਆਸਟਰੇਲੀਅਨ ਸਕੈਪਟਿਕ' (ਸ਼ੰਕਾਵਾਦੀ) ਰਿਚਰਡ ਲੀਡ ਨੇ ਆਪਣੇ ਪਰੋਗਰਾਮ ਦੀ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਉਹ ਆਪਣੇ ਦੇਸ਼ ਵਿਚ ਧਨ ਉਗਰਾਹੁਣ ਤੇ 'ਕੱਠਾ ਕਰਨ ਦੇ ਢੰਗ-ਤਰੀਕਿਆਂ ਤੇ ਸਕੀਮਾਂ ਤੋਂ ਲੋਕਾਂ ਨੂੰ ਸੁਚੇਤ ਕਰਦੇ ਹਨ। ਟੈਲੀਵੀਜ਼ਨ ਤੇ ਹੋਣ ਵਾਲੇ ਗੁੰਮਰਾਹਕੁਨ ਪ੍ਰੋਗਰਾਮਾਂ ਖਿਲਾਫ਼ ਆਪਣਾ ਰੋਸ ਕਰਦੇ ਹਨ। ਉਹ ਆਸਟਰੇਲੀਆ ਵਿਚ ਪਿਛਲੇ 20 ਸਾਲ ਤੋਂ 'ਦਾ ਸਕੈਪਟਿਕ' ਮੈਗਜ਼ੀਨ ਪ੍ਰਕਾਸ਼ਿਤ ਕਰ ਰਹੇ ਹਨ।

ਬੰਗਲਾ ਦੇਸ਼ ਤੋਂ ਆਏ ਪ੍ਰੋ.ਅਜੈ ਰਾਏ ਤੇ ਉਥੋਂ ਦੀਆਂ ਸਮਾਜਿਕ, ਰਾਜਨੀਤਿਕ ਹਾਲਤਾਂ ਦਾ ਵਰਨਣ ਕਰਦਿਆਂ ਧਾਰਮਿਕ ਕੱਟੜ-ਪੰਥੀਆਂ ਦੇ ਗਲਬੇ ਤੇ ਮਾਨਵਤਾਵਾਦੀਆਂ, ਵਿਗਿਆਨਕ ਸੋਚ ਨੂੰ ਮੰਨਣ ਵਾਲਿਆਂ ਦੀ ਹਾਲਤ ਦਾ ਜ਼ਿਕਰ ਕੀਤਾ। ਉਨ੍ਹਾਂ ਦੱਸਿਆ ਕਿ ਹਰ ਖੇਤਰ ਵਿਚ ਕੱਟੜਪੰਥੀਆਂ ਮੁਲਾਣਿਆਂ ਦਾ ਬੋਲਬਾਲਾ ਹੈ ਜਿਹੜੇ ਧਾਰਮਿਕ ਘੱਟ-ਗਿਣਤੀਆਂ ਤੇ ਨਿਰਪੱਖ ਸੋਚ ਵਾਲਿਆਂ ਨੂੰ ਉਚੀ ਆਵਾਜ਼ ਨਹੀਂ ਕੱਢਣ ਦਿੰਦੇ। ਉਨ੍ਹਾਂ ਬੰਗਲਾ ਦੇਸ਼ ਦੇ ਮਾਨਵਵਾਦੀ ਪ੍ਰੋ.ਅਰੋਜ਼ ਅਲੀ ਦੇ ਸੰਘਰਸ਼ਮਈ ਤੇ ਪਾਏ ਪੂਰਨਿਆਂ ਬਾਰੇ ਵੀ ਦੱਸਿਆ।

ਲੰਡਨ ਯੂਨੀਵਰਸਿਟੀ ਤੋਂ ਆਏ ਪ੍ਰੋ.ਲੇਵਿਸ ਵੋਲਬਰਟ ਨੇ ਸੰਸਾਰ ਪੱਧਰ ਤੇ ਜੀਵ ਵਿਕਾਸ ਖੋਜਾਂ ਬਾਰੇ ਜਾਣਕਾਰੀ ਦਿੱਤੀ ਤੇ ਇਸਨੂੰ ਮਨੁੱਖਤਾ ਲਈ ਵਰਤਣ ਤੇ ਜ਼ੋਰ ਦਿੱਤਾ।ਅਮਰੀਕਾ ਤੋਂ ਆਈ ਲੇਡੀ ਜਾਨ ਲੋਇਬ ਈਸਲਰ, ਨਿਊਜ਼ੀਲੈਂਡ ਤੋਂ ਡਾ.ਬਿਲ ਕੁੱਕ ਨੇ ਆਪੋ-ਆਪਣੇ ਦੇਸ਼ਾਂ ਅੰਦਰ ਮਾਨਵਤਾਪੱਖੀ ਸ਼ਕਤੀਆਂ ਦੀ ਮੌਜੂਦਾ ਸਥਿਤੀ ਬਾਰ, ਅਤੇ ਸਾਡੇ ਦੇਸ਼ ਦੇ ਸਨਾਲ ਐਡਮਰਾਕੂ, ਮਹਾਂਰਾਸ਼ਟਰ ਦੇ ਨਿਪਾਨੀਕਰਨ, ਹਰਿਆਣਾ ਦੇ ਰਾਜਾ ਰਾਮ ਹੰਡਿਆਇਆ ਤੇ ਪੰਜਾਬ ਦੇ ਜਨਰਲ ਸਕੱਤਰ ਭੂਰਾ ਸਿੰਘ ਨੇ ਆਪਣੇ ਪਰਚੇ ਤੇ ਭਾਸ਼ਨ ਦਿੱਤੇ। ਕਾਨਫਰੰਸ ਦੇ ਅੰਤਿਮ ਦਿਨ ਇੰਗਲੈਂਡ ਤੋਂ ਆਏ ਜਿਮ ਹੈਰਿਕ ਨੂੰ ਅੰਤਰ-ਰਾਸ਼ਟਰੀ ਰੈਸ਼ਨਲਿਸਟਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਕੇਰਲਾ ਤੇ ਆਂਧਰਾ ਪ੍ਰਦੇਸ਼ ਦੀਆਂ ਤਰਕਸ਼ੀਲ ਲਹਿਰਾਂ ਦੀ ਵੀਡੀਓ ਫਿਲਮ ਦਿਖਾਈ ਗਈ।

ਕਾਨਫਰੰਸ ਤੇ ਪਹੁੰਚੇ ਡੈਲੀਗੇਟਾਂ ਨੂੰ ਦਿੱਲੀ ਦੇ ਇਤਿਹਾਸਕ ਸਥਾਨਾਂ ਦੀ ਸੈਰ ਕਰਵਾਈ ਗਈ। ਸਾਰਿਆਂ ਡੈਲੀਗੇਟਾਂ ਨੇ ਲਹਿਰ ਬਾਰੇ ਆਪਸ ਵਿਚ ਵਿਚਾਰ ਸਾਂਝੇ ਕੀਤੇ। ਇਸ ਤਰ੍ਹਾਂ ਨਾਲ ਇਹ ਅੰਤਰ-ਰਾਸ਼ਟਰੀ ਪੱਧਰੀ ਸੰਮੇਲਨ ਸਫਲ ਰਿਹਾ।(ਰਿਪੋਰਟਰ)



# ਅਧਿਆਤਮਵਾਦ ਦੇ ਨਵੇਂ ਪਹਿਰੇਦਾਰ

ਹਰਭਜਨ ਹਲਵਾਰਵੀ

ਪ੍ਰਚੱਲਤ ਧਾਰਨਾ ਅਨੁਸਾਰ ਅੰਧਵਿਸ਼ਵਾਸ਼ ਨੂੰ ਅਨਪੜ੍ਹਤਾ ਨਾਲ ਜੋੜਿਆ ਜਾਂਦਾ ਹੈ ਪਰ ਸਾਡੇ ਦੇਸ਼ ਵਿਚ ਪੜ੍ਹੀ-ਲਿਖੀ ਤੇ ਖਾਂਦੀ-ਪੀਂਦੀ ਮੱਧ ਸ਼੍ਰੇਣੀ ਨੇ ਇਸ ਧਾਰਨਾ ਨੂੰ ਉਂਞ ਹੀ ਗਲਤ ਸਾਬਤ ਕਰ ਦਿੱਤਾ ਹੈ। ਜਿੰਨਾ ਜ਼ਿਆਦਾ ਅੰਧ-ਵਿਸ਼ਵਾਸ਼ ਇਸ ਸ਼੍ਰੇਣੀ 'ਚ ਦੇਖਿਆ ਜਾ ਸਕਦਾ ਹੈ, ਉਨਾਂ ਸ਼ਾਇਦ ਅਨਪੜ੍ਹ ਤਬਕਿਆਂ ਵਿਚ ਵੀ ਦੇਖਣ ਨੂੰ ਨਹੀਂ ਮਿਲਦਾ। ਅਨਪੜ੍ਹ ਲੋਕਾਂ ਦਾ ਅੰਧਵਿਸ਼ਵਾਸ਼ ਦੇ ਚੱਕਰ ਵਿਚ ਫਸਣਾ ਸਮਝ ਪੈਂਦਾ ਹੈ ਕਿਉਂਕਿ ਉਨ੍ਹਾਂ ਨੂੰ ਸਾਧਾਰਨ ਗਿਆਨ ਹਾਸਲ ਕਰਨ ਦੇ ਮੌਕੇ ਹੀ ਨਹੀਂ ਮਿਲੇ ਹੁੰਦੇ। ਪਰ ਪੜ੍ਹੇ-ਲਿਖੇ, ਚੰਗੀਆਂ ਡਿਗਰੀਆਂ ਹਾਸਲ ਕਰ ਚੁੱਕੇ ਅਤੇ ਚੰਗੀਆਂ ਨੌਕਰੀਆਂ 'ਤੇ ਤਾਇਨਾਤ ਖੁਸ਼ਹਾਲ ਵਿਅਕਤੀਆਂ ਦਾ ਆਪਣੀ ਮਰਜ਼ੀ ਨਾਲ ਤੇ ਪੂਰੀ ਤਰ੍ਹਾਂ ਸੋਚ ਸਮਝ ਕੇ ਅੰਧਵਿਸ਼ਵਾਸ਼ ਦੇ ਸ਼ਿਕਾਰ ਹੋਣਾ ਸਮਝ ਤੋਂ ਬਾਹਰ ਦੀ ਗੱਲ ਹੈ। ਇਹ ਧਾਰਨਾ ਵੀ ਪ੍ਰਚੱਲਤ ਰਹੀ ਹੈ ਕਿ ਜਿਉਂ-ਜਿਉਂ ਵਿਦਿਆ ਦਾ ਪਸਾਰਾ ਹੋਵੇਗਾ, ਗਿਆਨ ਦੇ ਨਵੇਂ ਸੋਮੇ ਪੈਦਾ ਹੋਣਗੇ, ਵਿਗਿਆਨਕ ਖੋਜਾਂ ਤੇ ਕਾਢਾਂ ਇਨਸਾਨੀ ਚੇਤਨਾ ਨੂੰ ਉਚੇਰੀਆਂ ਪੱਧਰਾਂ 'ਤੇ ਲਿਜਾਵੇਗੀ, ਤਿਉਂ-ਤਿਉਂ ਅੰਧਵਿਸ਼ਵਾਸ਼ ਦੀ ਜਕੜ ਟੁੱਟਦੀ ਰਹੇਗੀ ਅਤੇ ਲੋਕ ਆਪਣੇ ਆਪ ਤਰਕਸ਼ੀਲ ਸੋਚ ਦੇ ਧਾਰਨੀ ਬਣਦੇ ਜਾਣਗੇ। ਪਰ ਜੋ ਕੁਝ ਹੋ ਰਿਹਾ ਹੈ ਉਹ ਇਸ ਧਾਰਨਾ ਦੇ ਐਨ ਉਲਟ ਹੈ ਅਤੇ ਨਤੀਜੇ ਵਜੋਂ ਇਹ ਧਾਰਨਾ ਵੀ ਗਲਤ ਸਾਬਤ ਕਰ ਦਿੱਤੀ ਗਈ ਹੈ।

ਬੀਤੀਆਂ ਦੋ ਸਦੀਆਂ ਦੌਰਾਨ ਵਿਗਿਆਨ ਤੇ ਤਕਨਾਲੋਜੀ ਦੀਆਂ ਖੋਜਾਂ ਤੇ ਕਾਢਾਂ ਸਦਕਾ ਸੰਸਾਰ ਵਿਚ ਬਹੁਪੱਖੀ ਪ੍ਰਗਤੀ ਏਨੀ ਤੇਜ਼ ਰਫਤਾਰ ਨਾਲ ਹੋਈ ਹੈ ਜਿੰਨੀ ਇਹ ਇਨ੍ਹਾਂ ਤੋਂ ਪਹਿਲੀਆਂ ਅਠਾਰਾਂ ਸਦੀਆਂ ਦੌਰਾਨ ਵੀ ਨਹੀਂ ਹੋਈ। ਇਨ੍ਹਾਂ ਦੇ ਸਮੁੱਚੇ ਪ੍ਰਭਾਵ ਅਧੀਨ ਭਾਰਤ ਵਰਗੇ ਪਛੜੇ ਦੇਸ਼ ਵਿਚ ਵੀ ਹੋਈ ਤਰੱਕੀ ਤੇ ਖੁਸ਼ਹਾਲੀ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਭਾਵੇਂ ਇਹ ਓਨੀ ਮਾਤਰਾ ਵਿਚ ਨਹੀਂ ਹੋਈ ਜਿੰਨੀ ਹੋਣੀ ਚਾਹੀਦੀ ਸੀ ਅਤੇ ਇਹ ਓਨੀ ਗਿਣਤੀ ਦੇ ਲੋਕਾਂ ਤਕ ਨਹੀਂ ਪਹੁੰਚੀ ਜਿੰਨੀ ਤਕ ਪਹੁੰਚਣੀ ਚਾਹੀਦੀ ਸੀ। ਹੈਰਾਨੀ ਵਾਲੀ ਗੱਲ ਇਹ ਹੈ ਕਿ ਉਹੀ ਲੋਕ ਅੰਧਵਿਸ਼ਵਾਸ਼ ਦੇ ਜ਼ਿਆਦਾ ਸ਼ਿਕਾਰ ਹੋ ਰਹੇ ਹਨ ਜਿਨ੍ਹਾਂ ਨੂੰ ਇਸ ਖ਼ੁਸ਼ਹਾਲੀ ਵਿਚੋਂ ਚੰਗਾ ਹਿੱਸਾ ਮਿਲਿਆ ਹੈ। ਅਜਿਹੇ ਉਲਟ ਵਰਤਾਰੇ ਦੇ ਕੀ ਕਾਰਨ ਹੋ ਸਕਦੇ ਹਨ?

ਭਾਰਤ ਦੀ ਮੱਧ ਸ਼੍ਰੇਣੀ ਭਾਵੇਂ ਸ਼ਹਿਰੀ ਹੋਵੇ ਜਾਂ ਪੇਂਡੂ ਇਸ ਨੇ ਲੋੜ ਤੇ ਪਹੁੰਚ ਅਨੁਸਾਰ ਉਚ-ਵਿਦਿਆ ਵੀ ਹਾਸਲ ਕਰ ਲਈ ਹੈ, ਚੰਗੀਆਂ ਨੌਕਰੀਆਂ ਵੀ ਲੈ ਲਈਆਂ ਹਨ ਅਤੇ ਵਪਾਰ-ਕਾਰੋਬਾਰ ਵਿਚ ਵੀ ਭਾਈਵਾਲੀ ਹਾਸਲ ਕਰ ਲਈ ਹੈ। ਇਨ੍ਹਾਂ ਤੋਂ ਇਲਾਵਾ ਰਾਜਸੀ ਸੱਤਾ ਵਿਚ ਵੀ ਨਿੱਕੇ-ਵੱਡੇ ਸੰਪਰਕ ਪੈਦਾ ਕਰ ਲਏ ਹਨ ਜਿਨ੍ਹਾਂ ਤੋ ਥੋੜ੍ਹਾ ਬਹੁਤਾ ਲਾਭ ਮਿਲਣ ਦੀ ਗੁੰਜ਼ਾਇਸ਼ ਵੀ ਹੁੰਦੀ ਹੈ। ਚੰਗੇ ਘਰ ਬਣਾ ਲਏ ਹਨ, ਘਰਾਂ ਵਿਚ ਅਧੁਨਿਕ ਸਹੂਲਤਾਂ ਵਾਲੀਆਂ ਵਸਤਾਂ ਇਕੱਠੀਆਂ ਕਰ ਲਈਆਂ ਹਨ, ਪਹਿਰਾਵਾ ਤੇ ਖਾਧ ਖੁਰਾਕ ਵੀ ਪਹਿਲਾਂ ਨਾਲੋਂ ਬਿਹਤਰ ਹੋ ਗਏ ਹਨ ਅਤੇ ਸਮੁੱਚੇ ਤੌਰ 'ਤੇ ਸਮਾਜਕ ਰੁਤਬਾ ਵੀ ਉਚਾ ਹੋ ਗਿਆ ਹੈ। ਇਹ ਸਾਰਾ ਕੁਝ ਉਨ੍ਹਾਂ ਲਈ ਸਮਾਜਕ ਤੇ ਆਰਥਿਕ ਪੱਖੋਂ ਸੰਤੁਸ਼ਟੀ ਦਾ ਸੋਮਾ ਹੀ ਬਣਿਆ ਹੈ ਅਤੇ ਕਾਫੀ ਹੱਦ ਤਕ ਉਨ੍ਹਾਂ ਦੀ ਹਉਮੈਂ ਨੂੰ ਪੱਠੇ ਪਾਉਣ ਦਾ ਸਾਧਨ ਵੀ। ਪਰ ਇਨ੍ਹਾਂ ਵਿਚੋਂ ਬਹੁਤੇ ਬੰਦੇ ਮਾਨਸਿਕ ਤੇ ਬੌਧਿਕ ਵਿਕਾਸ ਪੱਖੋਂ ਅਜੇ ਵੀ ਬੇਹੱਦ ਊਣੇ ਹਨ। ਆਰਥਿਕ ਖੁਸ਼ਹਾਲੀ ਤੇ ਸਮਾਜਕ ਰੁਤਬੇ ਦੀ ਤਲਾਸ਼ ਵਿਚ ਉਨ੍ਹਾਂ ਨੇ ਸ਼ਖਸ਼ੀਅਤ ਦੇ ਇਨ੍ਹਾਂ ਅਹਿਮ ਪੱਖਾਂ ਨੂੰ ਬੇਲੋੜੇ ਸਮਝ ਕੇ ਅਣਗੌਲਿਆ ਕੀਤਾ ਹੋਇਆ ਹੈ। ਉਹ ਅਕਸਰ ਇਹ ਸਮਝਦੇ ਹਨ ਕਿ ਚੰਗੀ ਨੌਕਰੀ, ਕਾਰੋਬਾਰ, ਰਹਿਣ-ਸਹਿਣ ਦੀਆਂ ਚੰਗੀਆਂ ਹਾਲਤਾਂ ਜਾਂ ਵਿਦਿਅਕ ਡਿਗਰੀਆਂ ਹੀ ਸਿਆਣੇ ਤੇ ਬੌਧਿਕ ਪੱਖੋਂ ਉਚੇ ਹੋਣ ਦੇ ਸਬੂਤ ਹਨ, ਪਰ ਅਸਲੀਅਤ ਵਿਚ ਇਹ ਗੱਲ ਇਸ ਤਰ੍ਹਾਂ ਨਹੀਂ ਹੈ। ਮਾਨਸਿਕ ਤੇ ਬੌਧਿਕ ਵਿਕਾਸ ਬਹੁਤ ਜ਼ਿਆਦਾ ਅਭਿਆਸ ਦੀ ਮੰਗ ਕਰਦਾ ਹੈ। ਇਹ ਵਿਰਸੇ ਵਿਚ ਨਹੀਂ ਮਿਲਦਾ, ਇਸ ਨੂੰ ਆਪ ਕਮਾਉਣਾ ਪੈਂਦਾ ਹੈ। ਪੜ੍ਹੀ-ਲਿਖੀ ਮੱਧ ਸ਼੍ਰੇਣੀ ਦੇ ਬਹੁਤੇ ਲੋਕ ਹੋਰ ਹਰ ਕਿਸਮ ਦੀ ਜਾਇਜ਼-ਨਜਾਇਜ਼ ਕਮਾਈ ਲਈ ਤਿਆਰ ਰਹਿੰਦੇ ਹਨ ਪਰ ਉਨ੍ਹਾਂ ਵਿਚੋਂ ਬਹੁਤਿਆਂ ਨੇ ਬੌਧਿਕ ਕਮਾਈ ਨੂੰ ਕਦੇ ਵੀ ਗੰਭੀਰਤਾ ਨਾਲ ਨਹੀਂ ਲਿਆ। ਇਹੀ ਕਾਰਨ ਹੈ ਕਿ ਉਹ ਅੰਧਵਿਸ਼ਵਾਸ਼ ਦੀ ਜਕੜ ਵਿਚੋਂ ਬਾਹਰ ਆਉਣ ਦੀ ਥਾਂ ਇਸ ਦੇ ਨਵੇਂ ਨਵੇਂ ਰੂਪਾਂ ਦੇ ਘੇਰਿਆਂ ਵਿਚ ਫਸਦੇ ਜਾ ਰਹੇ ਹਨ।

ਆਰਥਿਕ ਵਿਕਾਸ ਦੇ ਖੇਤਰ ਵਿਚ ਖੁੱਲੀ ਮੰਡੀ ਦਾ ਦਬਦਬਾ ਵਧਦਾ ਜਾ ਰਿਹਾ ਹੈ। ਸਾਡੇ ਦੇਸ਼ ਵਿਚ ਵੀ

ਇਸ ਨੂੰ ਧੂਮ-ਧੜੱਕੇ ਨਾਲ ਅਪਣਾਇਆ ਜਾਣ ਲੱਗਾ ਹੈ। ਵਿਦੇਸ਼ੀ ਕੰਪਨੀਆਂ ਦਾ ਦਾਖਲਾ ਬੇਰੋਕ-ਟੋਕ ਹੋ ਰਿਹਾ ਹੈ। ਸਾਡੇ ਬਾਜ਼ਾਰਾਂ ਵਿਚ ਦਰਾਮਦ ਕੀਤੇ ਮਾਲ ਦੀ ਭਰਮਾਰ ਹੋ ਗਈ ਹੈ। ਮੱਧ ਸ਼੍ਰੇਣੀ ਇਸ ਖਪਤਵਾਦੀ ਰੁਚੀ ਨੂੰ ਬੜੇ ਚਾਅ ਤੇ ਉਤਸ਼ਾਹ ਨਾਲ ਅਪਣਾ ਰਹੀ ਹੈ ਜਿਸ ਦੇ ਪ੍ਰਭਾਵ ਹੇਠ ਪਹਿਰਾਵੇ ਤੇ ਖਾਣ-ਪੀਣ ਦੀਆਂ ਆਦਤਾਂ ਬੜੀ ਤੇਜ਼ੀ ਨਾਲ ਬਦਲ ਰਹੀਆਂ ਹਨ ਜਾਂ ਇਹ ਕਹਿਣਾ ਵਧੇਰੇ ਠੀਕ ਹੋਵੇਗਾ ਕਿ ਮਹਾਂਨਗਰਾਂ ਤੇ ਵੱਡੇ ਸ਼ਹਿਰਾਂ ਵਿਚ ਇਹ ਪਹਿਲਾਂ ਹੀ ਬਦਲ ਚੁੱਕੀਆਂ ਹਨ। ਮੱਧ ਸ਼੍ਰੇਣੀ ਕੋਲ ਜਿਉਂ-ਜਿਉਂ ਆਰਥਿਕ ਸਾਧਨ ਵਧਦੇ ਜਾ ਰਹੇ ਹਨ ਤਿਉਂ-ਤਿਉਂ ਖੁੱਲ੍ਹੀ ਮੰਡੀ ਦੇ ਚੌਤਰਫਾ ਪ੍ਰਭਾਵ ਉਨ੍ਹਾਂ ਨੂੰ ਆਪਣੇ ਕਲਾਵੇ ਵਿਚ ਲੈਂਦੇ ਜਾ ਰਹੇ ਹਨ। ਪਰ ਅਜੀਬ ਸਿਲਸਿਲਾ ਜਾਂ ਵਿਰੋਧਾਭਾਸ ਇਹ ਹੈ ਕਿ ਜਿਉਂ-ਜਿਉਂ ਪਦਾਰਥਕ ਪੱਖੋਂ ਤ੍ਰਿਪਤੀ ਦੇ ਸਾਧਨ ਵਧਦੇ ਜਾ ਰਹੇ ਹਨ, ਤਿਉਂ-ਤਿਉਂ ਮਾਨਸਿਕ ਤੇ ਬੌਧਿਕ ਖੋਖਲੇਪਣ ਦਾ ਪਸਾਰਾ ਵੀ ਹੋਈ ਜਾ ਰਿਹਾ ਹੈ। ਸਤਹੀ ਖੁਸ਼ਹਾਲੀ ਨੇ ਮੱਧ ਸ਼੍ਰੇਣੀ ਵਿਚ ਮਾਨਸਿਕ ਸਥਿਰਤਾ ਨਹੀਂ ਸਗੋਂ ਪਹਿਲਾਂ ਨਾਲੋਂ ਵੱਧ ਤਰਲਤਾ ਤੇ ਅਸਥਿਰਤਾ ਲਿਆਂਦੀ ਹੈ। ਉਨ੍ਹਾਂ ਦਾ ਰਵੱਈਆ ਪਹਿਲਾਂ ਨਾਲੋਂ ਵਧੇਰੇ ਚਲਵਾਂ ਤੇ ਡਾਵਾਂਡੋਲ ਬਣਦਾ ਜਾ ਰਿਹਾ ਹੈ। ਵਿਅਕਤੀਗਤ ਭਰੋਸੇਯੋਗਤਾ ਨੂੰ ਖੋਰਾ ਲੱਗ ਚੁੱਕਾ ਹੈ। ਕਾਹਲੀ ਵਿਚ ਅਮੀਰ ਹੋਣ ਦੀ ਦੌੜ ਕਾਰਨ ਜਾਇਜ਼ ਦੀ ਥਾਂ ਨਜਾਇਜ਼ ਢੰਗ ਤਰੀਕੇ ਜ਼ਿਆਦਾ ਪ੍ਰਚੱਲਤ ਹੋ ਰਹੇ ਹਨ। ਇਨ੍ਹਾਂ ਸਾਰੇ ਰੁਝਾਨਾ ਨੇ ਮੱਧ ਸ਼੍ਰੇਣੀ ਦੇ ਮਨੁੱਖਾਂ ਨੂੰ ਸਫਲਤਾਵਾਂ ਦੇ ਬਾਵਜੂਦ ਸਵੈ-ਭਰੋਸੇ ਅਤੇ ਮਾਨਸਿਕ ਟਿਕਾਓ ਤੋਂ ਵਾਂਝੇ ਕਰ ਦਿੱਤਾ ਹੈ। ਉਹ ਜਿੰਨੇ ਬਾਹਰੋਂ ਭਰੇ ਹੋਏ ਲਗਦੇ ਹਨ, ਓਨੇ ਹੀ ਅੰਦਰੋ ਊਣੇ ਮਹਿਸੂਸ ਕਰਦੇ ਹਨ। ਉਨ੍ਹਾਂ ਦੀ ਇਹ ਮਜ਼ਬੂਰੀ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਥਾਕਥਿਤ ਅਧਿਆਤਮਵਾਦੀ ਗੁਰੂ, ਸੰਗਠਨ ਜਾਂ ਧਾਰਾ ਦੇ ਨੇੜੇ ਲਿਜਾਂਦੀ ਹੈ।

ਖੁੱਲੀ ਮੰਡੀ ਪ੍ਰਣਾਲੀ ਦਾ ਖਪਤਵਾਦੀ ਸਭਿਆਚਾਰ ਜਿਵੇਂ ਪਦਾਰਥਕ ਸੰਤੁਸ਼ਟੀ ਦੇ ਅਨੇਕਾਂ ਪ੍ਰਕਾਰ ਦੇ ਨਵੇਂ ਨਵੇਂ ਸਾਧਨ ਮੁਹੱਈਆ ਕਰਦਾ ਹੈ, ਉਸੇ ਪ੍ਰਕਾਰ ਅਧਿਆਤਮਵਾਦ ਦੇ ਖੇਤਰ ਵਿਚ ਵੀ ਨਵੇਂ ਨਵੇਂ ਢੰਗ ਤਰੀਕੇ ਈਜਾਦ ਹੋਈ ਜਾ ਰਹੇ ਹਨ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਖੁੱਲੀ ਮੰਡੀ ਦਾ ਵਿਸਤਾਰ ਅਤੇ ਤਥਾਕਥਿਤ ਅਧਿਆਤਮਵਾਦ ਦਾ ਪਸਾਰ ਨਾਲੋ ਨਾਲ ਸਮਾਨੰਤਰ ਰੂਪ ਵਿਚ ਚੱਲਦੇ ਜਾ ਰਹੇ ਹਨ। ਸਾਧਾਂ, ਸੰਤਾਂ, ਮਹਾਂਪੁਰਸ਼ਾਂ, ਮਹਾਤਮਾਵਾਂ ਦੀ ਪਹਿਲਾਂ ਵੀ ਕਦੇ ਭਾਰਤਵਰਸ਼ ਵਿਚ ਕਮੀ ਨਹੀਂ ਰਹੀ। ਇਸ ਨੂੰ ਆਮ ਤੌਰ 'ਤੇ ਗੁਰੂਆਂ-ਪੀਰਾਂ ਦਾ ਦੇਸ਼ ਕਹਿ ਕੇ ਵਡਿਆਇਆ ਜਾਂਦਾ ਹੈ। ਗੁਰੂਆਂ-ਪੀਰਾਂ ਦਾ ਤਾਂ ਥੋੜ੍ਹਾ ਬਹੁਤਾ ਅਧਿਆਤਮਕ, ਸਮਾਜਕ ਜਾਂ ਦਾਰਸ਼ਨਿਕ ਚੇਤਨਤਾ ਦੇ ਵਿਕਾਸ ਵਿਚ ਯੋਗਦਾਨ ਰਿਹਾ ਹੋਵੇਗਾ ਅਤੇ ਉਨ੍ਹਾਂ ਦੇ ਦੱਸੇ ਰਸਤਿਆਂ ਨੂੰ ਅਪਣਾਉਣ ਵਾਲੇ ਹੋਰਾਂ ਮਹਾਂਪੁਰਸ਼ਾਂ ਦਾ ਵੀ। ਉਨ੍ਹਾਂ ਸਾਰਿਆਂ ਦਾ ਆਪੋ ਆਪਣੀ ਥਾਂ ਸਤਿਕਾਰ ਲੋਕਾਂ ਦੇ ਮਨਾਂ ਵਿਚ ਬਣਿਆ ਹੋਇਆ ਹੈ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ ਸਾਡੀ ਜਨ-ਚੇਤਨਾ ਦਾ ਅਟੁੱਟ ਅੰਗ ਬਣੀਆਂ ਹੋਈਆਂ ਹਨ। ਪਰ ਇਹ ਗੱਲ ਉਨ੍ਹਾਂ ਅਖੌਤੀ ਸਾਧਾਂ, ਸੰਤਾਂ ਜਾਂ ਸਵਾਮੀਆਂ 'ਤੇ ਲਾਗੂ ਨਹੀਂ ਹੁੰਦੀ ਜਿੰਨ੍ਹਾਂ ਨੇ ਅਧਿਆਤਮਵਾਦ ਨੂੰ ਬਾਜ਼ਾਰ ਵਿਚ ਵਿਕਰੀ ਦੀ ਵਸਤੂ ਬਣਾ ਦਿੱਤਾ ਹੈ। ਅਜਿਹੇ ਸਾਧ, ਸੰਤ ਤੇ ਸਵਾਮੀ ਹੁਣ ਆਪਣੇ ਸ਼ਰਧਾਲੂਆਂ ਦਾ ਘੇਰਾ ਵਧਾਉਣ ਲਈ ਕੇਵਲ ਨਿੱਜੀ ਪ੍ਰਚਾਰਕਾਂ ਤਕ ਹੀ ਸੀਮਤ ਨਹੀਂ ਰਹਿੰਦੇ ਸਗੋਂ ਇਹ ਅਖਬਾਰਾਂ, ਰਸਾਲਿਆਂ, ਕਿਤਾਬਾਂ, ਆਡੀਓ ਤੇ ਵੀਡੀਓ ਕੈਸਟਾਂ ਤੇ ਟੈਲੀਵਿਜ਼ਨ ਦੇ ਚੈਨਲਾਂ ਦੀ ਖੁੱਲ੍ਹ ਕੇ ਵਰਤੋਂ ਕਰਨ ਲੱਗੇ ਹਨ। ਇਨ੍ਹਾਂ ਵਿਚੋਂ ਕਈ ਆਪਣੇ ਆਪ ਨੂੰ ਰੱਬ ਤੱਕ ਪਹੁੰਚੇ ਹੋਏ ਮਹਾਂਪੁਰਸ਼ ਦੱਸਦੇ ਹਨ ਜਾਂ ਫਿਰ ਵਿਗਿਆਨ ਦੀਆਂ ਖੋਜਾਂ ਨਾਲ ਜੋੜ ਕੇ ਆਪ ਘੜੀਆਂ ਗੱਲਾਂ ਨੂੰ ਆਪਣੇ ਪ੍ਰਚਾਰ ਦਾ ਅੰਗ ਬਣਾ ਕੇ ਚੰਗੇ ਭਲੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾ ਰਹੇ ਹਨ। ਇਨ੍ਹਾਂ ਨਵੇਂ ਤਥਾਕਥਿਤ ਅਧਿਆਤਮਵਾਦੀ ਗੁਰੂਆਂ ਵਿਚੋਂ ਕੁਝ ਪੜ੍ਹੇ-ਲਿਖੇ ਵੀ ਹਨ ਜਦੋਂ ਕਿ ਬਹੁਤੇ ਅੱਧਪੜ੍ਹ ਜਾਂ ਅਨਪੜ੍ਹ ਹੀ ਹਨ। ਇਨ੍ਹਾਂ ਕੋਲ ਭਾਸ਼ਨਕਾਰੀ ਦਾ ਇਕ ਨਿਵੇਕਲਾ ਹੁਨਰ ਹੁੰਦਾ ਹੈ ਅਤੇ ਇਹ ਕਿਸੇ ਪ੍ਰਚੱਲਤ ਧਰਮ ਜਾਂ ਮਤ ਨੂੰ ਆਧਾਰ ਬਣਾ ਕੇ ਅਤੇ ਉਸ ਵਿਚ ਮਨਮਰਜ਼ੀ ਅਨੁਸਾਰ ਵਾਧੇ-ਘਾਟੇ ਕਰ ਕੇ ਜਾਂ ਵਿਆਖਿਆਵਾਂ ਜੋੜ ਕੇ ਘੱਟ ਜਾਂ ਵੱਧ ਗਿਣਤੀ ਵਿਚ ਲੋਕਾਂ ਨੂੰ ਆਪਣੇ ਮਗਰ ਲਾਉਣ ਵਿਚ ਸਫਲ ਹੋ ਜਾਂਦੇ ਹਨ। ਇਨ੍ਹਾਂ ਵਿਚੋਂ ਕਈਆਂ ਦਾ ਪਾਖੰਡ ਕਦੇ ਕਦਾਈਂ ਉਘੜ ਵੀ ਆਉਂਦਾ ਹੈ ਪਰ ਇਸ ਦੇ ਬਾਵਜੂਦ ਇਨ੍ਹਾਂ ਦੇ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਆਪਣੇ ਪੈਰੋਕਾਰਾਂ ਦੇ ਚੰਗੇ ਸੰਗਠਨ ਬਣਾਏ ਹੋਏ ਹਨ ਜਿਨ੍ਹਾਂ ਵਿਚ ਵਾਧੇ ਲਈ ਕੋਸ਼ਿਸ਼ਾਂ ਲਗਾਤਾਰ ਚੱਲਦੀਆਂ ਰਹਿੰਦੀਆਂ ਹਨ।

ਚੌਤਰਫੀ ਚੇਤਨਤਾ ਦੇ ਵਧਣ ਨਾਲ ਜਿੱਥੇ ਇਸ ਕਿਸਮ ਦੇ ਅੰਧਵਿਸ਼ਵਾਸ਼ ਵਿਚ ਕਮੀ ਹੋਣੀ ਚਾਹੀਦੀ ਸੀ, ਉਥੇ ਅਧਿਆਤਮਵਾਦ ਦੇ ਨਾਂ 'ਤੇ ਖੁੱਲ੍ਹਣ ਵਾਲੀਆਂ ਨਵੀਆਂ ਦੁਕਾਨਾਂ ਤੇ ਮੱਠਾਂ ਦੀ ਗਿਣਤੀ ਵਿਚ ਵਾਧਾ ਕਿਉਂ ਹੋ ਰਿਹਾ ਹੈ? ਆਰਥਿਕ ਪੱਖੋਂ ਖੁਸ਼ਹਾਲ ਪਰ ਮਾਨਸਿਕ ਤੇ ਬੌਧਿਕ ਪੱਖੋਂ ਕੰਗਾਲ ਮੱਧ ਸ਼੍ਰੇਣੀ ਦੀਆਂ ਲਾਲਸਾਵਾਂ ਤੇਜ਼ੀ ਨਾਲ



ਵਧਦੀਆਂ ਜਾ ਰਹੀਆਂ ਹਨ। ਪਰ ਇਨ੍ਹਾਂ ਦੀ ਪੂਰਤੀ ਦੇ ਸਾਧਨ ਤੇ ਮੌਕੇ ਏਨੇ ਜ਼ਿਆਦਾ ਨਹੀਂ ਕਿਉਂਕਿ ਭਾਰਤ ਅਜੇ ਵੀ ਸਮੁੱਚੇ ਤੌਰ 'ਤੇ ਕਾਫੀ ਪਛੜਿਆ ਹੋਇਆ ਦੇਸ਼ ਹੈ। ਜਦੋਂ ਕਿਸੇ ਵਿਅਕਤੀ ਦੇ ਰਾਤੋ ਰਾਤ ਅਮੀਰ ਹੋਣ ਲਈ ਅਪਣਾਏ ਹਥਕੰਡੇ ਅਸਫਲ ਹੋ ਜਾਂਦੇ ਹਨ ਤਾਂ ਉਹ ਆਪਣੀ ਮਾਨਸਿਕ ਭਟਕਣਾ ਨੂੰ ਸ਼ਾਂਤ ਕਰਨ ਲਈ ਕਿਸੇ ਨਾ ਕਿਸੇ ਅਖੌਤੀ ਸਾਧ, ਸੰਤ ਜਾਂ ਸਵਾਮੀ ਦਾ ਸਹਾਰਾ ਲੈਂਦਾ ਹੈ। ਅੱਗੋਂ ਉਨ੍ਹਾਂ ਨੂੰ ਵੀ ਅਜਿਹੇ ਸ਼ਰਧਾਲੂਆਂ ਦੀ ਹਮੇਸ਼ਾ ਜ਼ਰੂਰਤ ਰਹਿੰਦੀ ਹੈ ਕਿਉਂਕਿ ਇਨ੍ਹਾਂ ਦੇ ਪੈਸਿਆਂ ਨਾਲ ਹੀ ਉਨ੍ਹਾਂ ਦਾ ਪਰਚਾਰ-ਪਸਾਰ ਦਾ ਕਾਰੋਬਾਰ ਅੱਗੇ ਤੁਰਦਾ ਹੈ। ਅਖੌਤੀ ਅਧਿਆਤਮਵਾਦੀ ਗੁਰੂ ਏਨੇ ਕੁ 'ਸਿਆਣੇ' ਜਾਂ ਚੁਸਤ ਜ਼ਰੂਰ ਹੁੰਦੇ ਹਨ ਕਿ ਉਨ੍ਹਾਂ ਨੂੰ ਆਪਣੇ ਕੋਲ ਆਉਣ ਵਾਲੇ ਸ਼ਰਧਾਲੂਆਂ ਦੇ ਮਾਨਸਿਕ ਕਲੇਸ਼ਾਂ ਦੀ ਮੋਟੀ ਜਿਹੀ ਜਾਣਕਾਰੀ ਤੇ ਸਮਝ ਹੁੰਦੀ ਹੈ। ਇਨ੍ਹਾਂ ਕਲੇਸ਼ਾਂ ਨੂੰ ਸ਼ਾਂਤ ਕਰਨ ਵਾਲੇ ਉਹ ਕੁਝ ਅਜਿਹੇ ਟੋਟਕੇ ਘੜ ਲੈਂਦੇ ਹਨ ਜਿਨ੍ਹਾਂ ਨੂੰ ਸੁਣ ਕੇ ਸ਼ਰਧਾਲੂਆਂ ਦਾ ਮਨ ਘੜੀ ਦੀ ਘੜੀ ਸ਼ਾਂਤ ਹੋ ਜਾਂਦਾ ਹੈ ਅਤੇ ਉਹ ਸਮਝਣ ਲੱਗਦੇ ਹਨ ਕਿ ਉਨ੍ਹਾਂ ਦਾ ਰੋਗ ਨੂੰ ਦੂਰ ਕਰਨ ਵਾਲਾ ਵੈਦ ਲੱਭ ਗਿਆ ਹੈ। ਦੂਜੇ ਪਾਸੇ ਇਨ੍ਹਾਂ ਦੇ ਦੇਖਾ-ਦੇਖੀ ਹੋਰ ਸ਼ਰਧਾਲੂ ਇਨ੍ਹਾਂ ਤਥਾ-ਕਥਿਤ ਗੁਰੂਆਂ ਕੋਲ ਪਹੁੰਚਣ ਲੱਗਦੇ ਹਨ ਅਤੇ ਵਕਤੀ ਤਸੱਲੀ ਲੈ ਕੇ ਵਾਪਸ ਆ ਜਾਂਦੇ ਹਨ।

ਅਜੋਕੇ ਸਾਧੂਆਂ, ਸੰਤਾਂ ਤੇ ਸਵਾਮੀਆਂ ਨੇ ਹੁਣ ਜਿੱਥੇ ਪਰਚਾਰ ਦੇ ਅਤਿ ਆਧੁਨਿਕ ਤਰੀਕੇ ਅਪਣਾ ਲਏ ਹਨ, ਉਥੇ ਵੱਖ ਵੱਖ ਸ਼ਹਿਰਾਂ ਵਿਚ ਜਾ ਕੇ ਅਗਾਊਂ ਪਰਚਾਰ ਦੁਆਰਾ ਵੱਡੇ ਵੱਡੇ ਇਕੱਠ ਬੁਲਾ ਕੇ ਆਪਣਾ ਪ੍ਰਭਾਵ ਖੇਤਰ ਵਧਾਉਣ ਦੀਆਂ ਕੋਸ਼ਿਸ਼ਾਂ ਤੇਜ਼ ਕਰ ਦਿੱਤੀਆਂ ਹਨ। ਹਰ ਵੱਡੇ ਸ਼ਹਿਰ ਵਿਚ ਆਏ ਮਹੀਨੇ 3 ਜਾਂ 4 ਅਜਿਹੇ ਵੱਡੇ ਇਕੱਠ ਜਾਂ ਸਤਿਸੰਗ ਜਰੂਰ ਹੁੰਦੇ ਹਨ ਜਿੱਥੇ ਵੱਖ ਵੱਖ ਕੰਮਾਂ ਵਿਚ ਲੱਗੇ ਲੋਕ ਸਾਰੇ ਰੁਝੇਵੇਂ ਛੱਡ ਕੇ ਇਨ੍ਹਾਂ ਨਵੇਂ ਗੁਰੂਆਂ, ਸੰਤਾਂ ਤੇ ਸਵਾਮੀਆਂ ਦੀ ਹਾਜ਼ਰੀ ਭਰਦੇ ਅਤੇ ਤਸੱਲੀ ਮਹਿਸੂਸ ਕਰਦੇ ਹਨ।

ਅਧਿਆਤਮਵਾਦ ਦੇ ਨਵੇਂ ਪਹਿਰੇਦਾਰਾਂ ਨੂੰ ਪਤਾ ਹੈ ਕਿ ਪੈਸਾ ਤੇ ਹੋਰ ਸਾਮਾਨ ਜਾਂ ਜਾਇਦਾਦ ਇਕੱਠੇ ਕਰਨ ਦੀ ਦੌੜ ਵਿਚ ਲੱਗੇ ਲੋਕ ਕਿਸ ਕਿਸਮ ਦੀ ਸਖਤ ਮੁਕਾਬਲੇ -ਬਾਜ਼ੀ ਵਿਚੋਂ ਲੰਘਦੇ ਹੋਏ ਪ੍ਰੇਸ਼ਾਨੀਆਂ ਦਾ ਸਾਹਮਣਾ ਕਰ ਰਹੇ ਹਨ। ਜਿਉਂ-ਜਿਉਂ ਇਹ ਪ੍ਰੇਸ਼ਾਨੀਆਂ ਵਧ ਰਹੀਆਂ ਹਨ, ਤਿਉਂ-ਤਿਉਂ ਸਤਿਸੰਗਾਂ ਦੇ ਘੇਰੇ ਵਧ ਰਹੇ ਹਨ ਅਤੇ ਅਖੌਤੀ ਸੰਤਾਂ-ਮਹਾਤਮਾਵਾਂ ਦੀ ਗਿਣਤੀ ਵੀ ਵਧਦੀ ਜਾ ਰਹੀ ਹੈ। ਇਹ ਵਰਤਾਰਾ ਕੇਵਲ ਦੇਸ਼ ਵਿਚ ਵਸਦੇ ਲੋਕਾਂ ਤਕ ਹੀ ਸੀਮਤ ਨਹੀਂ ਸਗੋਂ ਵਿਦੇਸ਼ਾਂ ਵਿਚ ਜਾ ਕੇ ਵਸੇ ਲੋਕ ਵੀ ਇਸ ਭਰਮ ਜਾਲ ਤੋਂ ਮੁਕਤ ਨਹੀਂ ਹੋ ਸਕੇ। ਇਹੀ ਕਾਰਨ ਹੈ ਕਿ ਹਰ ਸਾਲ ਸੈਂਕੜਿਆਂ ਦੀ ਗਿਣਤੀ ਵਿਚ ਇਥੋਂ ਦੇ ਸਾਧ, ਸੰਤ ਤੇ ਪਰਚਾਰਕ ਆਦਿ ਵਿਦੇਸ਼ਾਂ ਵਿਚ ਜਾ ਕੇ ਆਪਣਾ ਕਾਰੋਬਾਰ ਵਧਾਉਣ ਲੱਗੇ ਹੋਏ ਹਨ। ਕਈਆਂ ਨੇ ਤਾਂ ਕਈ ਕਈ ਦੇਸ਼ਾਂ ਵਿਚ ਸਥਾਈ ਟਿਕਾਣੇ ਵੀ ਬਣਾ ਲਏ ਹਨ। ਇਨ੍ਹਾਂ ਨਾਲ ਅੱਗੋਂ ਦਰਜਨਾਂ ਦੀ ਗਿਣਤੀ ਵਿਚ ਅਖੌਤੀ ਸੇਵਾਦਾਰਾਂ ਦੀ ਸ਼ਕਲ ਵਿਚ ਵਿਹਲੜ ਬੰਦੇ ਜੁੜੇ ਹੋਏ ਹਨ ਜਿਹੜੇ ਲੋਕਾਂ ਦੀ ਖੂਨ-ਪਸੀਨੇ ਦੀ ਕਮਾਈ ਉਪਰ ਐਸ਼ ਕਰ ਰਹੇ ਹਨ। ਇਹ ਸਭ ਕੁਝ ਦੇਖਦੇ ਹੋਏ ਵੀ, ਅਖੌਤੀ ਅਧਿਆਤਮਵਾਦ ਦੀ ਪਕੜ ਤਕੜੀ ਹੋਣ ਕਾਰਨ, ਲੋਕਾਂ ਸਾਹਮਣੇ ਇਨ੍ਹਾਂ ਦੀ ਅਸਲੀਅਤ ਪੂਰੀ ਤਰ੍ਹਾਂ ਉਜਾਗਰ ਨਹੀਂ ਹੁੰਦੀ। ਜੇ ਕੁਝ ਬੰਦਿਆਂ ਦਾ ਭਰਮ ਟੁੱਟਦਾ ਹੈ ਤਾਂ ਉਨ੍ਹਾਂ ਦੀ ਥਾਂ ਮਾਨਸਿਕ ਤਸੱਲੀ ਭਾਲਣ ਵਾਲੇ ਕਈ ਹੋਰ ਸ਼ਰਧਾਲੂ ਆ ਜੁੜਦੇ ਹਨ। ਇਉਂ ਇਹ ਸਿਲਸਿਲਾ ਲਗਾਤਾਰ ਚੱਲਦਾ ਵੀ ਜਾ ਰਿਹਾ ਹੈ ਅਤੇ ਵਧਦਾ ਵੀ।

ਕਿਹਾ ਜਾ ਸਕਦਾ ਹੈ ਕਿ ਅਧਿਆਤਮਵਾਦ ਦਾ ਇਹ ਪਰਚਾਰ ਲੋਕਾਂ ਨੂੰ ਤਸੱਲੀ ਦੇ ਕੇ, ਭਾਵੇਂ ਝੂਠੀ ਤੇ ਵਕਤੀ ਹੀ ਸਹੀ, ਸਮਾਜਕ ਸ਼ਾਂਤੀ ਕਾਇਮ ਰੱਖਣ ਵਿੱਚ ਸਹਾਈ ਹੁੰਦਾ ਹੈ। ਪਰ ਬੇਇਨਸਾਫੀਆਂ ਨਾਲ ਭਰੇ ਸਮਾਜ ਵਿਚ ਇਸ ਕਿਸਮ ਦੀ ਸ਼ਾਂਤੀ ਦੇ ਉਪਰਾਲੇ ਕਰਨਾ ਅਨਿਆਂਪੂਰਨ ਢਾਂਚੇ ਨੂੰ ਕਾਇਮ ਰੱਖਣਾ ਤੇ ਹੋਰ ਮਜ਼ਬੂਤ ਬਣਾਉਣਾ ਹੈ।

ਅਖੌਤੀ ਅਧਿਆਤਮਵਾਦੀ ਗੁਰੂ ਅਸਲ ਵਿਚ ਇਹੋ ਭੂਮਿਕਾ ਨਿਭਾ ਰਹੇ ਹਨ। ਉਹ ਲੋਕਾਂ ਨੂੰ ਆਪਣੇ ਭਰਮ-ਜਾਲ ਵਿਚ ਫਸਾ ਕੇ ਉਸੇ ਤਰ੍ਹਾਂ ਅਸਲੀਅਤ ਤੋਂ ਪਰੇ ਲਿਜਾਂਦੇ ਹਨ ਜਿਸ ਤਰ੍ਹਾਂ ਸਾਡੀਆਂ ਘਟੀਆ ਫਿਲਮਾਂ ਜਾਂ ਹੋਰ ਸਸਤੀ ਮਨੋਰੰਜਨ ਸਮੱਗਰੀ ਤੇ ਸਾਧਨ ਆਦਿ। ਲੋਕਾਂ ਦੀ ਚੇਤਨਤਾ ਨੂੰ ਪ੍ਰਚੰਡ ਕਰਨ ਵਾਲੇ ਸਾਧਨ ਵੀ ਮੌਜੂਦ ਹਨ ਪਰ ਉਨ੍ਹਾਂ ਦੀ ਗਿਣਤੀ ਤੇ ਸਮਰੱਥਾ ਪ੍ਰਚੱਲਤ ਦੰਭ ਦੇ ਮੁਕਾਬਲੇ 'ਤੇ ਅਜੇ ਵੀ ਬਹੁਤ ਘੱਟ ਹੈ। ਉਂਝ ਵੀ ਇਹ ਰਸਤਾ ਬਹੁਤ ਹੀ ਕਠਿਨ ਤੇ ਲੰਬਾ ਹੈ। ਨਿੱਕੇ ਨਿੱਕੇ ਸੁਖ -ਸਹੂਲਤਾਂ ਦੇ ਆਦੀ ਹੋ ਚੁੱਕੇ ਬੰਦੇ ਏਧਰ ਤੁਰਨ ਦਾ ਸਾਹਸ ਨਹੀਂ ਰੱਖਦੇ।

**ਧੰਨਵਾਦ**

ਅਦਾਰਾ ਤਰਕਸ਼ੀਲ ਵੇਦ ਪ੍ਰਕਾਸ਼ ਤਪਾ ਮੰਡੀ ਦਾ ਰਿਣੀ ਹੈ ਜਿੰਨਾਂ ਨੇ ਦੂਸਰੇ ਸੂਬਿਆਂ ਅੰਦਰ ਮੈਗਜ਼ੀਨਾਂ ਦੇ ਇੱਕੋ-ਵੇਲੇ 27 ਤੋਂ ਵੱਧ ਚੰਦੇ ਭਰਵਾਏ ਹਨ।

ਸਮਾਜ ਅਤੇ ਮਾਨਸਿਕ ਰੋਗ :

# ਸਮਾਜੀ ਸ਼ੋਸ਼ਣ ਅਤੇ ਮਨੋਰੋਗ



ਡਾ.ਸ਼ਿਆਮ ਸੁੰਦਰ ਦੀਪਤੀ

ਵੈਸੇ ਮੇਰੇ ਕੋਲ ਇਸ ਗੱਲ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ ਪਰ ਮੈਨੂੰ ਲਗਦਾ ਹੈ ਕਿ ਜਾਨਵਰਾਂ ਵਿਚ ਮਾਨਸਿਕ ਰੋਗ ਨਹੀਂ ਹੁੰਦੇ ਹੋਣੇ । ਇਸ ਤੱਥ ਲਈ ਮੈਂ ਇਹ ਦਲੀਲ ਦੇ ਸਕਦਾ ਹਾਂ ਕਿ ਮਾਨਸਿਕ ਰੋਗ, ਮਨ ਦੇ ਰੋਗ ਹਨ ਅਤੇ ਮਨ ਦਾ ਵਿਕਾਸ ਬੋਲਣ, ਭਾਸ਼ਾ, ਸਿੱਖਣ-ਸਿਖਾਉਣ ਨਾਲ ਹੈ, ਜੋ ਕਿ ਸਿਰਫ ਮਨੁੱਖ ਕੋਲ ਹੈ । ਜਾਨਵਰ ਵੀ ਹਾਵ-ਭਾਵ ਜ਼ਾਹਰ ਕਰਦੇ ਹਨ ਪਰ ਉਹ ਸਰੀਰ ਦੀ ਤੰਤੂ-ਪ੍ਰਣਾਲੀ ਜਾਂ ਹਾਰਮੋਨਜ਼-ਇੰਜ਼ਾਈਮ (ਰਸਾਇਣਕ ਤਰਲਾਂ) ਦਾ ਨਤੀਜਾ ਹੁੰਦਾ ਹੈ ।

ਮਾਨਸਿਕ ਰੋਗ ਉਦੋਂ ਹੁੰਦਾ ਹੈ ਜਦੋਂ ਮਨ ਨੂੰ ਸੱਟ ਲਗਦੀ ਹੈ । ਮਨ ਨੂੰ ਸੱਟ ਪਹੁੰਚਾਉਣ ਦੀ ਪ੍ਰਕ੍ਰਿਆ ਹੈ ਧੱਕਾ ਜਾਂ ਧੋਖਾ - ਜੇ ਉਹ ਕਰੇ ਜਿਸ ਨੇ ਮਨ ਦੇ ਵਿਕਾਸ ਵਿਚ ਹਿੱਸਾ ਪਾਇਆ ਹੈ ਤਾਂ ਇਹ ਸਥਿਤੀ ਜ਼ਿਆਦਾ ਗੰਭੀਰ ਵਾਪਰਦੀ ਹੈ । ਜਾਨਵਰਾਂ ਦੇ ਸੰਦਰਭ ਵਿਚ ਮਨ ਨੂੰ ਸੱਟ ਲੱਗਣ ਵਾਲੀ ਗੱਲ ਨਹੀਂ ਹੋਣੀ ਚਾਹੀਦੀ, ਜਦੋਂ ਕਿ ਪਹਿਲੀ ਗੱਲ ਹੈ ਕਿ ਮਨ ਦੀ ਹੋਂਦ ਹੀ ਨਹੀਂ ।

ਧੱਕਾ ਅਤੇ ਧੋਖਾ-ਸ਼ੋਸ਼ਣ ਦੇ ਦੋ ਰੂਪ ਹਨ । ਸ਼ੋਸ਼ਣ ਉਹ ਸਥਿਤੀ ਹੈ ਜਦੋਂ ਦੋ ਵਿਅਕਤੀ ਜਾਂ ਦੋ ਇਕਾਈਆਂ, ਜੋ ਕਿ ਬਰਾਬਰ ਦੀ ਦਹਿਲੀਜ਼ 'ਤੇ ਖੜੇ ਹੋਣ, ਤੁਰ ਰਹੇ ਹੋਣ ਤੇ ਫੈਸਲਾ ਕਰਨ ਦਾ ਹੱਕ ਇਕ ਕੋਲ ਹੋਵੇ । ਫੈਸਲਾ ਕਰਨ ਦਾ ਹੱਕ ਦਿੱਤਾ ਜਾ ਸਕਦਾ ਹੈ ਪਰ ਇਸ ਸ਼ਕਤੀ ਨੂੰ ਆਪਣੇ ਹਿਤ ਲਈ ਵਰਤਣਾ ਤੇ ਦੂਸਰੇ ਨੂੰ ਦੁਖੀ ਕਰਨਾ ਹੀ ਸ਼ੋਸ਼ਣ ਹੈ । ਧੱਕਾ ਉਹ ਹਾਲਤ ਹੈ ਜਦੋਂ ਕਿਸੇ ਨੂੰ ਸ਼ਪਸ਼ਟ ਨਜ਼ਰ ਆਉਂਦਾ ਹੈ ਕਿ ਉਸ ਨਾਲ ਜ਼ਿਆਦਤੀ ਹੋ ਰਹੀ ਹੈ । ਧੋਖਾ ਹੈ - ਲੁਕਿਆ-ਛੁਪਿਆ ਤੇ ਸੂਖਮ ਰੂਪ । ਬੰਦੇ ਨੂੰ ਲਗਦਾ ਹੈ ਕਿ ਕੁਝ ਮਾੜਾ ਹੋ ਰਿਹਾ ਹੈ ਪਰ ਇਹ ਨਹੀਂ ਪਤਾ ਕਿ ਕੌਣ ਕਰ ਰਿਹਾ ਹੈ ਅਤੇ ਕਰਨ ਵਾਲਾ ਕਦੋਂ ਕਰ ਗਿਆ ਹੈ । ਵਿਅਕਤੀ ਨੂੰ ਕਿਸੇ ਦੀ ਸ਼ਪਸ਼ਟ ਪਛਾਣ ਨਹੀਂ ਹੁੰਦੀ । ਕਿਸੇ 'ਤੇ ਉਹ ਪੂਰੀ ਸ਼ਪਸ਼ਟਤਾ ਨਾਲ ਉਂਗਲ ਨਹੀਂ ਧਰ ਸਕਦਾ ।

ਇਕ ਵਰਕਰ ਫੈਕਟਰੀ ਵਿਚ ਕੰਮ ਕਰਦਾ ਹੈ ਜਾਂ ਮਜ਼ਦੂਰ ਖੇਤ ਵਿਚ ਦਿਹਾੜੀ ਕਰਦਾ ਹੈ । ਮਸਾਂ ਪੂਰੇ ਮਹੀਨੇ ਵਿਚ ਪੰਦਰਾਂ ਸੌ ਰੁਪਏ ਕਮਾਉਂਦਾ ਹੈ । ਹੱਡ-ਭੰਨਵੀਂ ਮਿਹਨਤ ਕਰਦਾ ਹੈ ਤੇ ਭੁੱਖਾ ਰਹਿੰਦਾ ਹੈ । ਨਾ ਪੂਰੇ ਕਪੜੇ ਪਾਉਣ ਨੂੰ ਤੇ ਨਾ ਰਹਿਣ ਨੂੰ ਚੰਗੀ ਥਾਂ । ਉਹ ਦੇਖਦਾ ਹੈ ਕਿ ਫੈਕਟਰੀ ਮਾਲਕ ਕਾਰ ਵਿਚ ਆਉਂਦਾ ਹੈ । ਉਸਦੇ ਦਫ਼ਤਰ ਵਿਚ ਏ.ਸੀ., ਗਲੀਚੇ, ਸੋਫੇ...। ਹੋਰ ਨਾ ਉਹ ਮਾਲਕ ਕੰਮ ਕਰਦਾ ਹੈ, ਪਰ ਐਸ਼ ਪੂਰੀ ਕਰਦਾ ਹੈ । ਜੇ ਉਹ ਕੁਝ ਬੋਲਣ ਬਾਰੇ ਸੋਚਦਾ ਹੈ ਤਾਂ ਕਾਨੂੰਨ ਉਸ ਨੂੰ ਹੀ ਦੁਤਕਾਰਦਾ ਹੈ । ਇਹ ਵਰਤਾਰਾ ਉਸ ਨੂੰ ਪ੍ਰੇਸ਼ਾਨ ਕਰਦਾ ਹੈ । ਉਸ ਦੇ ਮਨ ਵਿਚ ਬੇਚੈਨੀ ਲਿਆਉਂਦਾ ਹੈ । ਪਰ ਇਸ ਪਿੱਛੇ ਉਸਨੂੰ ਕੁੱਝ ਵੀ ਸ਼ਪਸ਼ਟ ਨਜ਼ਰ ਨਹੀਂ ਆਉਂਦਾ ਕਿ ਇਹ ਸਭ ਇਸ ਤਰ੍ਹਾਂ ਕਿਉਂ ਹੈ ? ਉਹ ਕਿਸੇ 'ਤੇ ਵੀ ਇਲਜ਼ਾਮ ਨਹੀਂ ਲਗਾ ਸਕਦਾ ਕਿ ਮਾਲਕ, ਮੈਨੇਜਰ, ਕੈਸ਼ੀਅਰ, ਫੋਰਮੈਨ, ਕਿਹੜਾ ਜ਼ਿੰਮੇਵਾਰ ਹੈ । ਇਹ ਲੁਕਵੀਂ ਅਤੇ ਅਸ਼ਪਸ਼ਟ ਸਥਿਤੀ ਇਕ ਧੋਖਾ ਹੈ ।

ਫਿਰ ਜਦੋਂ ਕੋਈ ਵਿਅਕਤੀ ਇਨ੍ਹਾਂ ਦਾ ਕਾਰਨ ਲੱਭਣਾ ਚਾਹੁੰਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ 'ਤੇਰੀ ਕਿਸਮਤ ਮਾੜੀ ਹੈ, ਤੇਰੇ ਨਾਲ ਰੱਬ ਨਰਾਜ਼ ਹੈ।' ਉਹ ਸੋਚਦਾ ਹੈ - ਮੇਰੇ ਨਾਲ ਹੀ ਰੱਬ ਕਿਉਂ ਨਰਾਜ਼ ਹੈ, ਮੈਂ ਕੀ ਵਿਗਾੜਿਆ ਹੈ ਰੱਬ ਦਾ.... । ਉਸ ਨੂੰ ਜਵਾਬ ਮਿਲਦਾ ਹੈ - ਪਿਛਲੇ ਜਨਮ ਦਾ ਫਲ ਹੈ ।...ਜੇ ਅਗਲੇ ਜਨਮ ਵਿਚ ਐਸ਼ ਕਰਨੀ ਹੈ ਤਾਂ ਰੱਬ ਦਾ ਭਾਣਾ ਮੰਨ, ਉਹ ਜਿਸ ਹਾਲਤ ਵਿਚ ਰੱਖੇ ਹੱਸ ਕੇ ਰਹਿ ।

ਪਿਛਲੇ ਜਨਮ ਵਿਚ ਕੀ ਹੋਇਆ ਹੈ ਅਤੇ ਅਗਲੇ ਜਨਮ ਵਿਚ ਕੀ ਹੋਣਾ ਹੈ, ਉਸ ਕੋਲ ਕੋਈ ਪ੍ਰਮਾਣ ਨਹੀਂ । ਉਹ ਕੀ ਕਰੇ । ਕਦੇ ਸੋਚਦਾ ਹੈ, ਠੀਕ ਹੀ ਕਹਿੰਦੇ ਹੋਣਗੇ (ਕਿਉਂਕਿ ਬਹੁ-ਗਿਣਤੀ ਕਹਿੰਦੀ ਹੈ), ਜੇ ਤਰਕ ਨਾਲ ਸੋਚਦਾ ਹੈ ਤਾਂ ਇਸੇ ਜੀਵਨ ਨੂੰ ਹੀ ਚੰਗਾ ਸੁਚੱਜਾ ਬਣਾਉਣ ਬਾਰੇ ਹੱਲ ਲਭਦਾ ਹੈ ਤਾਂ ਲੋਕ ਨਹੀਂ ਸਮਝਦੇ । ਉਹ ਦੁਚਿੱਤੀ ਵਿਚ ਰਹਿੰਦਾ ਹੈ । ਇਹ ਦੁਚਿੱਤੀ ਹੀ ਮਨੁੱਖਾਂ ਵਿਚ ਮਾਨਸਿਕ ਰੋਗਾਂ ਦੀ ਜ਼ਮੀਨ ਤਿਆਰ ਕਰਦੀ ਹੈ । ਅਸੀਂ ਸ਼ਪਸ਼ਟ ਸ਼ਬਦਾਂ ਵਿਚ ਕਹਿ ਸਕਦੇ ਹਾਂ :

ਸ਼ੋਸ਼ਣ (ਧੱਕਾ ਅਤੇ ਧੋਖਾ) - ਦੁਚਿੱਤੀ - ਮਾਨਸਿਕ ਰੋਗ ।

ਇਕ ਵਾਰੀ ਫਿਰ ਜਾਨਵਰਾਂ ਦੇ ਸੰਦਰਭ ਨਾਲ ਗੱਲ ਕਰੀਏ ਤਾਂ ਕਹਿ ਸਕਦੇ ਹਾਂ ਕਿ ਇਹ ਆਪਸੀ ਧੋਖਾ ਜਾਂ ਧੱਕਾ ਜਾਨਵਰਾਂ ਵਿਚ ਨਹੀਂ ਹੁੰਦਾ । ਸ਼ੇਰ, ਸ਼ੇਰ ਨਾਲ ਧੋਖਾ ਨਹੀਂ ਕਰਦਾ । ਜੇ ਉਹ ਜਾਨਵਰ ਦਾ ਸ਼ਿਕਾਰ ਕਰਦਾ



ਹੈ ਤਾਂ ਇਹ ਵੀ ਇਕ ਕੁਦਰਤੀ ਵਰਤਾਰਾ ਹੈ । ਸ਼ੇਰ ਨੇ ਬੱਕਰੀ ਨੂੰ ਖਾਣਾ ਹੈ, ਬੱਕਰੀ ਨੇ ਘਾਹ ਨੂੰ ਖਾਣਾ ਹੈ । ਘਾਹ ਨੇ ਮਿੱਟੀ ਵਿੱਚ ਮਿੱਟੀ ਹੋਏ ਸ਼ੇਰ ਦੇ ਜਿਸਮ ਦੇ ਨਾਈਟਰੋਜਨੰ ਨੂੰ ਅਪਣਾ ਕੇ ਵਧਣਾ ਹੈ । ਇਹ ਕੁਦਰਤ ਦਾ ਚੱਕਰ ਹੈ ।

ਮਨੁੱਖ ਹੀ ਕੁਦਰਤ ਦਾ ਉਹ ਜੀਵ ਹੈ ਜਿਸਨੇ ਸਭ ਤੋਂ ਵੱਧ ਗੈਰ-ਕੁਦਰਤੀ ਵਤੀਰਾ ਅਪਣਾਇਆ ਹੈ । ਕਾਲਾ-ਗੋਰਾ, ਹਿੰਦੂ-ਮੁਸਲਮਾਨ, ਚੀਨੀ-ਅਮਰੀਕੀ, ਜਾਤ-ਪਾਤ, ਅਮੀਰ-ਗਰੀਬ, ਅਫਸਰ-ਨੌਕਰ.....ਕਿੰਨੀਆਂ ਹੀ ਲਕੀਰਾਂ ਮਾਰੀਆਂ ਹਨ, ਆਪਣੇ ਮਨ ਅਤੇ ਜਿਸਮ 'ਤੇ । ਜਿਸ ਦਾ ਹਰਜਾਨਾ ਉਹ ਮਾਨਸਿਕ ਰੋਗਾਂ ਦੇ ਰੂਪ ਵਿਚ ਭੁਗਤ ਰਿਹਾ ਹੈ ।

ਸ਼ੋਸ਼ਣ ਦੇ ਰੂਪਾਂ ਧੱਕਾ ਅਤੇ ਧੋਖਾ, ਜੋ ਕਿ ਵਿਅਕਤੀਗਤ ਅਤੇ ਸਮਾਜੀ ਪੱਧਰ ਤੇ ਕਾਰਜਸ਼ੀਲ ਰਹਿੰਦੇ ਹਨ, ਸਮਾਜਿਕ ਪਹਿਲੂ ਵਾਲਾ ਸ਼ੋਸ਼ਣ ਜਿਆਦਾ ਮਾਰੂ ਹੁੰਦਾ ਹੈ । ਜਿਸ ਤਰ੍ਹਾਂ ਆਪਾਂ ਫੈਕਟਰੀ ਕਾਮੇ ਦੀ ਉਦਾਹਰਣ ਨਾਲ ਗੱਲ ਕੀਤੀ ਹੈ, ਆਪਾਂ ਸਮਝ ਸਕਦੇ ਹਾਂ ਕਿ ਇਸ ਵਿਚ ਆਰਥਿਕ, ਰਾਜਨੀਤਿਕ ਅਤੇ ਵਿਚਾਰਧਾਰਕ ਪਹਿਲੂ ਮਿਲਕੇ ਸ਼ੋਸ਼ਣ ਕਰਦੇ ਹਨ ਅਤੇ ਵਿਅਕਤੀ ਨੂੰ ਤਰਕਸ਼ੀਲ ਪਹਿਲੂ ਤੋਂ ਸੋਚਣ ਦੀ ਮੋਹਲਤ ਹੀ ਨਹੀਂ ਦਿੰਦੇ ਜਾਂ ਇਹ ਕਹਿ ਲਵੋ ਕਿ ਆਪਣੇ ਗੁੰਝਲਦਾਰ ਜਾਲ ਵਿਚ ਇਸ ਤਰ੍ਹਾਂ ਫਸਾ ਲੈਂਦੇ ਹਨ ਕਿ ਇਸ ਵਿਚੋਂ ਬਾਹਰ ਆਉਣਾ ਬਹੁਤ ਔਖਾ ਹੋ ਜਾਂਦਾ ਹੈ ।

ਆਰਥਿਕਤਾ ਕਿਸੇ ਵੀ ਵਿਅਕਤੀ ਦਾ ਕੇਂਦਰ-ਬਿੰਦੂ ਹੁੰਦੀ ਹੈ । ਅੱਜ ਦੇ ਸਮਾਜਿਕ ਢਾਂਚੇ ਵਿਚ ਇਹ ਭਾਵੇਂ 'ਰੁਪਏ' ਨਾਲ ਜੁੜੀ ਹੈ, ਪਰ ਸਮਾਜ ਦੀ ਹੋਂਦ ਤੋਂ ਹੀ ਇਸਦਾ ਭਾਵੇਂ ਜੋ ਮਰਜੀ ਰੂਪ ਹੋਵੇ, ਇਹ ਭਾਵੇਂ ਵਸਤੂਆਂ ਦੇ ਆਪਸ਼ੀ ਬਦਲ ਦੇ ਰੂਪ ਵਿਚ ਹੋਵੇ, ਰਿਹਾ ਹੈ । ਅੱਜ ਇਹ ਜ਼ਿਆਦਾ ਸੂਖਮ ਅਤੇ ਲੁਕਵਾਂ ਹੈ ਅਤੇ ਇਸ ਨੇ ਅਮੀਰੀ-ਗਰੀਬੀ ਦੀ ਖਾਈ ਨੂੰ ਬਹੁਤ ਹੀ ਵਧਾ ਦਿੱਤਾ ਹੈ । ਘੱਟ ਪੈਸੇ ਤੇ ਵੱਧ ਕੰਮ, ਵਿਆਜ 'ਤੇ ਪੈਸਾ ਤੇ ਫਿਰ ਸਾਰੀ ਉਮਰ ਦੀ ਗੁਲਾਮੀ, ਨੌਕਰੀ ਜਾਂ ਕੰਮ ਨਾ ਦੇ ਕੇ ਜਾਂ ਘੱਟ ਦੇ ਕੇ ਅਨਿਸ਼ਚਿਤਤਾ ਬਣਾਈ ਰੱਖਣੀ ।

ਇਸੇ ਲੜੀ ਵਿਚ ਰਾਜਨੀਤਿਕ ਪਹਿਲੂ ਹਨ ਜੋ ਕਿ ਲੋਕਾਂ ਨੂੰ ਹੱਕ ਦਿਵਾਉਣ ਦੀ ਗੱਲ ਕਰਦੇ ਹਨ, ਮਨੁੱਖੀ ਅਧਿਕਾਰਾਂ ਅਤੇ ਕਾਨੂੰਨ ਬਣਾਉਣ ਬਾਰੇ ਅੱਗੇ ਆਉਂਦੇ ਹਨ । ਪਰ ਪੁਲਿਸ ਅਤੇ ਪ੍ਰਸ਼ਾਸ਼ਨ ਕਿਸ ਦੇ ਹੱਕ ਵਿਚ ਭੁਗਤਦੇ ਹਨ, ਇਹ ਸਭ ਨੂੰ ਪਤਾ ਹੈ ।

ਇਸ ਤੋਂ ਬਾਅਦ ਵਾਰੀ ਆਉਂਦੀ ਹੈ ਵਿਚਾਰਧਾਰਕ ਪਹਿਲੂ ਦੀ । ਜਿਸ ਦੇ ਤਹਿਤ ਸਾਡੇ ਸਭਿਆਚਾਰਕ ਪਹਿਲੂ, ਲੋਕ ਰੀਤ, ਲੋਕ ਕਹਾਵਤਾਂ, ਧਾਰਮਿਕ ਕਥਾਵਾਂ ਆਦਿ ਸਭ ਮਿਲਕੇ ਮਨੁੱਖੀ ਜੂਨ ਸੁਧਾਰਨ, 'ਅਗਲੇ ਘਰ' ਪਹੁੰਚਣ, ਪਿਛਲੇ ਜਨਮ ਦਾ ਫਲ ਆਦਿ ਕਹਿਕੇ ਮਾਨਸਿਕ ਤੌਰ 'ਤੇ ਪਛਾੜ ਦਿੰਦੀਆਂ ਹਨ । ਵਿਅਕਤੀ ਦੀ ਤਰਕਸ਼ਕਤੀ ਨੂੰ ਨਿਗੂਣਾ ਕਰ ਦਿੰਦੀਆਂ ਹਨ ।

ਜੇਕਰ ਮਨੁੱਖ ਦੇ ਸਰੀਰਕ ਵਿਕਾਸ ਵੱਲ ਝਾਤੀ ਮਾਰੀਏ ਤਾਂ ਮਨੁੱਖ ਦਾ ਦਿਮਾਗ ਸਾਰੇ ਜੀਵਾਂ ਤੋਂ ਵੱਧ ਵਿਕਸਤ ਹੋਇਆ ਹੈ । ਉਸ ਵਿਚ ਦੋ ਹਿੱਸੇ ਹਨ : ਸੈਰੀਬਰਮ ਤੇ ਸੈਰੀਬਲਮ । ਸੈਰੀਬਰਮ-ਬੁੱਧੀਮਾਨੀ, ਤਰਕ ਅਤੇ ਵਿਵੇਕ ਵਾਲੀ ਥਾਂ ਹੈ । ਮਨੁੱਖ ਨੇ ਜੋ ਵੀ ਤਰੱਕੀ ਕੀਤੀ ਹੈ, ਦਿਮਾਗ ਦੇ ਇਸੇ ਹਿੱਸੇ ਕਰਕੇ ਹੀ ਹੈ । ਸੈਰੀਬਲਮ-ਵਿਕਾਸ ਦੇ ਦੌਰ ਵਿਚ ਆਇਆ ਹੈ । ਇਹ ਜਾਨਵਰੀ ਪ੍ਰਵਿਰਤੀਆਂ ਦਾ ਕੇਂਦਰ ਹੈ । ਇਹ ਤਰਕਹੀਣ ਹੈ ਅਤੇ ਛੇਤੀ ਉਕਸਾਇਆ ਜਾ ਸਕਦਾ ਹੈ । ਅੱਜ ਸਰਮਾਏਦਾਰੀ ਇਸ ਕੇਂਦਰ ਨੂੰ ਉਕਸਾਉਣ ਅਤੇ ਲੋਕਾਂ ਨੂੰ ਖਾਣ-ਪੀਣ, ਮਸਤੀ ਅਤੇ ਸੈਕਸ, ਹਉਮੈਂ (ਜਗਤ ਅਤੇ ਪਰਮ ਧਰਮ ਪ੍ਰਤੀ ਕਰੜਾ ਰੁਖ ਅਪਣਾਉਣਾ ) ਵੱਲ ਲਿਜਾ ਰਹੀ ਹੈ । ਬਲਿਊ ਫਿਲਮਾਂ, ਪਰੋਨੋਗ੍ਰਾਫੀ, ਧਾਰਮਿਕ ਫਸਾਦਾਂ ਦਾ ਵਧਣਾ ਜਾਂ ਗਰਵ ਸੇ ਕਹੋ ਹਮ ਹਿੰਦੂ ਹੈਂ ਜਾਂ ਗਰਵ ਸੇ ਕਹੋ ਹਮ ਬਾਲਮੀਕੀ ਹੈਂ ਵਗੈਰਾ ਵਤੀਰਾ ਉਨ੍ਹਾਂ ਘੱਟ ਹੋ ਰਹੀਆਂ ਜਾਨਵਰੀ ਪ੍ਰਵਿਰਤੀਆਂ ਨੂੰ ਫਿਰ ਤੋਂ ਉਕਸਾਉਣ ਅਤੇ ਮਨੁੱਖ ਦੀ ਸਿਰਜਣ ਸ਼ਕਤੀ ਨੂੰ ਪੁੱਠਾ ਗੇੜਾ ਦੇਣਾ ਹੈ ।

ਇਸ ਸਾਰੀ ਗੱਲ ਨੂੰ ਜੇ ਇੱਕ ਸ਼ਬਦ ਵਿਚ ਸਮੇਟਨਾ ਹੋਵੇ ਤਾਂ ਉਹ ਹੈ 'ਦੁਚਿੱਤੀ' ਦੀ ਹਾਲਤ । ਇਸ ਸਥਿਤੀ ਵਿਚ ਬਾਹਰ ਨਿਕਲਣ ਦਾ ਵੀ ਇਕੋ ਹੀ ਰਾਹ ਹੈ - ਤਰਕਸ਼ੀਲਤਾ । ਮਨੁੱਖੀ ਦਿਮਾਗ ਦੇ ਵਿਵੇਕ ਵਾਲੇ ਹਿੱਸੇ ਤੇ ਯਕੀਨ ਕਰਨਾ । ਹਰ ਵਰਤਾਰੇ ਨੂੰ ਵਿਗਿਆਨਕ ਦ੍ਰਿਸ਼ਟੀ ਨਾਲ ਸੋਚਣਾ ਅਤੇ ਘੋਖਣਾ ।

ਜ਼ਿੰਦਗੀ ਦੀ ਅਸਲੀਅਤ ਬਹੁਤ ਵਿਸ਼ਾਲ ਹੈ ਤੇ ਸ਼ੋਸ਼ਣ ਦਾ ਘੇਰਾ ਵੀ । ਇਸ ਲਈ ਕੋਈ ਵੀ ਇਕੱਲਾ ਵਿਅਕਤੀ ਸ਼ੋਸ਼ਣ ਤੋਂ ਸੌ ਫੀਸਦੀ ਚੇਤੰਨ ਨਹੀਂ ਹੋ ਸਕਦਾ । ਇਸ ਲਈ ਇਸ ਸ਼ੋਸ਼ਣ ਦੀ ਸਥਿਤੀ ਵਿਚ ਬਾਹਰ ਆਉਣ ਲਈ ਕੋਈ ਕੱਲਾ-ਕਹਿਰਾ ਵਿਅਕਤੀ ਸਫਲ ਨਹੀਂ ਹੋ ਸਕਦਾ ਕਿਉਂਕਿ ਆਪਾਂ ਜਾਣਦੇ ਹਾਂ ਕਿ ਇਹ ਬਹੁ-ਪਰਤੀ ਵਰਤਾਰਾ ਹੈ ਅਤੇ ਸੂਖਮ ਵੀ ਹੈ । ਕਿਸੇ ਵਿਅਕਤੀ ਵਿਚ ਇਕ ਮੌਕੇ ਕਿੰਨਾ ਕੁ ਭਟਕਾਅ ਜਾਂ ਥਿੜਕਣਾ ਹੋਵੇਗਾ, ਉਸ ਦੀ ਮਾਨਸਿਕ ਦੁਚਿੱਤੀ ਕਿਸ ਪੱਧਰ ਦੀ ਹੋਵੇਗੀ, ਇਹ ਉਸ ਦੀ ਤਰਕਸ਼ੀਲ ਹੋਣ ਦੀ ਸਥਿਤੀ ਤੇ ਨਿਰਭਰ ਕਰਦਾ ਹੈ । ਇਹ ਚੇਤਨਤਾ ਨੇ ਹੀ ਫੈਸਲਾ ਕਰਨਾ ਹੈ ਉਹ ਸ਼ੋਸ਼ਣ ਪ੍ਰਤੀ ਸੁਚੇਤ ਹੋ ਕੇ ਕੁਛ ਕਾਰਜ ਕਰੇਗਾ ਜਾਂ ਉਸ ਨਾਲ ਦਬਕੇ ਟੁੱਟ ਜਾਵੇਗਾ, ਭਾਵ ਮਾਨਸਿਕ ਰੋਗ ਵੱਲ ਵਧੇਗਾ ।

ਇਸ ਸਥਿਤੀ ਲਈ ਸਭ ਤੋਂ ਵਧੀਆ ਅਤੇ ਕਾਰਗਰ ਰਾਹ ਹੈ ਕਿ ਵਿਵੇਕ ਬੁੱਧੀ ਦੇ ਇਸਤੇਮਾਲ ਨਾਲ, ਆਪਣੇ ਤਜਰਬੇ ਸਾਂਝੇ ਕੀਤੇ ਜਾਣ । ਆਪਣੀ ਜਥੇਬੰਦਕ ਤਾਕਤ ਨੂੰ ਵਧਾਇਆ ਜਾਵੇ । ਸ਼ੋਸ਼ਣ ਤੋਂ ਮੁਕਤੀ ਦਾ ਇਕੋ ਇਕ ਰਾਹ ਹੈ ਮੇਲ-ਜੋਲ, ਇਕੱਠੇ ਹੋਣਾ ਅਤੇ ਜਥੇਬੰਦਕ ਹੋਣਾ ।

ਸ਼ੋਸ਼ਣ ਤੋਂ ਮੁਕਤੀ ਦਾ ਮਤਲਬ ਹੈ-ਮਨੋਰੋਗਾਂ ਤੋਂ ਛੁਟਕਾਰਾ ।

# ਧਰਤੀ ਦਾ ਵਧਦਾ ਤਾਪਮਾਨ

ਵਿਜੇ ਬੰਬੋਲੀ

ਕਾਰਲ ਮਾਰਕਸ ਨੇ ਐਂਗਲਜ਼ ਨੂੰ ਸੰਬੋਧਿਤ ਹੁੰਦਿਆਂ ਕਿਹਾ ਸੀ, "ਸਭਿਅਤਾ ਜਿਸ ਸਮੇਂ ਆਪ-ਮੁਹਾਰੇ ਢੰਗ ਨਾਲ ਤਰੱਕੀ ਦੀ ਤਰਫ ਵਧਦੀ ਹੈ ਅਤੇ ਸਚੇਤ ਰੂਪ ਵਿਚ ਕੰਟਰੋਲ ਨਹੀਂ ਕੀਤੀ ਜਾਂਦੀ ਤਾਂ ਇਹ ਅਸਲ ਵਿਚ ਆਪਣੇ ਪਿੱਛੇ ਸਿਰਫ ਤੇ ਸਿਰਫ ਵਿਕਰਾਲ ਮਾਰੂਥਲ ਹੀ ਛੱਡਦੀ ਚਲੀ ਜਾਂਦੀ ਹੈ।" ਅੱਜ ਦੇ ਯੁੱਗ ਵਿਚ ਇਹ ਸ਼ਬਦ ਕੌੜਾ ਸੱਚ ਹਨ; ਇਕ ਅਟੱਲ ਸਚਾਈ ਸਮੋਈ ਬੈਠੇ ਹਨ। ਪਿਛਲੇ 15 ਸਾਲਾਂ ਵਿਚ ਤਕਰੀਬਨ 10 ਸਾਲ ਅਜਿਹੇ ਹਨ ਜਦ ਧਰਤੀ ਦਾ ਹੁਣ ਤੱਕ ਦਾ ਸਭ ਤੋਂ ਵੱਧ ਤਾਪਮਾਨ ਰੀਕਾਰਡ ਕੀਤਾ ਗਿਆ। ਧਰਤੀ ਦੇ ਵਧਦੇ ਤਾਪਮਾਨ ਦਾ ਇਕੋ ਇਕ ਕਾਰਨ ਮਨੁੱਖ ਦੀਆਂ ਅਣਮਨੁੱਖੀ ਗਤੀਵਿਧੀਆਂ ਹਨ। ਲਗਾਤਾਰ ਵਧ ਰਹੇ ਇਸ ਤਾਪਮਾਨ ਨੇ ਬੜੀ ਗੜਬੜ-ਚੌਥ ਕਰ ਦੇਣੀ ਹੈ ਪ੍ਰੰਤੂ ਆਸ਼ਾ ਦੀ ਕਿਰਨ ਇਹ ਹੈ ਕਿ ਇਸ ਹਾਨੀਕਾਰਕ ਤਬਦੀਲੀ ਦਾ ਰੁੱਖ ਮੋੜਿਆ ਜਾ ਸਕਦਾ ਹੈ।

ਧਰਤੀ ਦਾ ਤਾਪਮਾਨ ਵਧਣ ਦੀ ਪ੍ਰਤੀਕਿਰਿਆ ਉਦਯੋਗਿਕ ਤਰੱਕੀ ਦੇ ਨਾਲ ਹੀ ਸ਼ੁਰੂ ਹੋ ਗਈ ਸੀ ਪ੍ਰੰਤੂ ਸੰਸਾਰ ਦੇ ਉਦਯੋਗਿਕ ਤੌਰ ਤੇ ਵਿਕਸਤ ਪ੍ਰਮੁੱਖ ਦੇਸ਼ਾਂ ਵੱਲੋਂ ਅਣਵਿਕਸਤ ਦੇਸ਼ਾਂ ਦੀ ਵੱਧ ਤੋਂ ਵੱਧ ਲੁੱਟ ਦੀ ਨੀਤੀ ਨੇ ਵਾਤਾਵਰਣ ਦੇ ਹੋ ਰਹੇ ਵਿਨਾਸ਼ ਵੱਲ ਕੋਈ ਧਿਆਨ ਨਹੀਂ ਦਿੱਤਾ। ਨੌਵੇਂ ਦਹਾਕੇ ਵਿਚ ਹੀ ਸੰਸਾਰ ਪੱਧਰ ਤੇ ਵਾਤਾਵਰਣ ਨੂੰ ਬਚਾਉਣ ਲਈ ਕੁੱਝ ਯਤਨ ਆਰੰਭੇ ਗਏ ਅਤੇ ਇਹ ਸਮਝ ਲਿਆ ਗਿਆ ਕਿ ਜੇਕਰ ਤੁਰੰਤ ਕੋਈ ਉਚਿਤ ਕਦਮ ਨਾ ਉਠਾਏ ਗਏ ਤਾਂ ਹੁਣ ਤੱਕ ਦੇ ਹੋ ਚੁੱਕੇ ਨੁਕਸਾਨ ਨੂੰ ਕਦੇ ਵੀ ਪੂਰਿਆ ਨਹੀਂ ਜਾ ਸਕੇਗਾ। ਪ੍ਰੰਤੂ ਇਹ ਦਹਾਕਾ ਵੀ ਬੀਤ ਜਾਣ ਦੇ ਬਾਵਜੂਦ, ਖਾਸ ਕਰਕੇ ਸਾਰੇ ਹੀ ਵਿਕਸਤ ਦੇਸ਼ਾਂ ਦੇ ਆਪਣੇ ਸਵਾਰਥ ਅਤੇ ਵਿਕਾਸ ਕਰ ਰਹੇ ਦੇਸ਼ਾਂ ਦੀ ਮਜ਼ਬੂਰੀ ਕਾਰਨ, ਇਸ ਦਿਸ਼ਾ ਵੱਲ ਸਖਤ ਤੇ ਕਾਰਗਰ ਕਦਮ ਨਹੀਂ ਉਠਾਏ ਗਏ। ਹਾਲ ਦੀ ਘੜੀ ਧਰਤੀ ਦੇ ਇਸ ਵਧਦੇ ਤਾਪਮਾਨ ਦਾ ਸਾਰੇ ਪਾਸੇ ਜਿੰਨਾ ਮਰਜ਼ੀ ਰੌਲਾ ਹੋਵੇ, ਕੌਮਾਂਤਰੀ ਪੱਧਰ ਉਤੇ ਕਿੰਨੀਆਂ ਵੀ ਬੈਠਕਾਂ-ਸੰਮੇਲਨ ਹੋਣ, ਸੱਚ ਤਾਂ ਇਹ ਹੈ ਕਿ ਇਸਨੂੰ ਰੋਕਣ ਲਈ ਇਕ ਵੀ ਠੋਸ ਕਦਮ ਸਹੀ ਮਾਅਨਿਆਂ ਵਿਚ ਅਜੇ ਉਠਾਇਆ ਨਹੀਂ ਗਿਆ। ਜੇ ਕੁੱਝ ਗੈਰ-ਸਰਕਾਰੀ ਸੰਸਥਾਵਾਂ ਇਸ ਦਿਸ਼ਾ ਵਿੱਚ ਕੰਮ ਕਰਨਾ ਚਾਹੁੰਦੀਆਂ ਹਨ ਅਤੇ ਇਕ ਸੀਮਤ ਹੱਦ ਤੱਕ ਅਦਾਲਤ ਨੇ ਵੀ ਨੋਟਿਸ ਲਿਆ ਹੈ ਪਰ ਵਾਤਾਵਰਣ ਨੂੰ ਹਾਲੇ ਲੋਕ-ਚੇਤਨਾ ਦੀ ਪੱਧਰ ਉਤੇ ਗੈਰ-ਜ਼ਰੂਰੀ ਕੰਮ ਹੀ ਸਮਝਿਆ ਜਾ ਰਿਹਾ ਹੈ। ਇਸ ਲਈ ਇਹਨਾਂ ਸੰਸਥਾਵਾਂ ਦੇ ਯਤਨ ਵੀ ਠੋਸ ਸਿੱਟੇ ਨਹੀਂ ਕੱਢ ਸਕੇ।

ਧਰਤੀ ਦੇ ਤਾਪਮਾਨ ਵਧਣ ਦਾ ਪ੍ਰਮੁੱਖ ਕਾਰਨ ਇਹ ਹੈ ਕਿ ਕਾਰਖਾਨਿਆਂ ਅਤੇ ਮੋਟਰ-ਗੱਡੀਆਂ ਰਾਹੀਂ ਨਿਕਲ ਰਹੀਆਂ ਕੁਝ ਹਾਨੀਕਾਰਕ ਗੈਸਾਂ ਜਿਵੇਂ ਕਾਰਬਨਡਾਈਆਕਸਾਈਡ, ਮੀਥੈਨ ਅਤੇ ਨਾਈਟਰੈਸ ਆਕਸਾਈਡ ਆਦਿ ਧਰਤੀ ਉਪਰ ਇਕ ਪਰਤ ਬਣਾ ਲੈਂਦੀਆਂ ਹਨ ਜਿਸ ਨੂੰ ਲੰਘ ਕੇ ਸੂਰਜ ਦੀਆਂ ਕਿਰਨਾਂ ਧਰਤੀ ਉਪਰ ਪਹੁੰਚ ਤਾਂ ਜਾਂਦੀਆਂ ਹਨ ਪ੍ਰੰਤੂ ਵਾਪਿਸ ਨਹੀਂ ਜਾ ਸਕਦੀਆਂ। ਸੂਰਜ ਦੀਆਂ ਕਿਰਨਾਂ ਨੂੰ ਇਸ ਤਹਿ ਦੁਆਰਾ ਰੋਕ ਲਏ ਜਾਣ ਨੂੰ 'ਗਰੀਨ ਹਾਊਸ' ਕਹਿੰਦੇ ਹਨ। ਗਰੀਨ ਹਾਊਸ ਦਾ ਨਾਂ ਇਕ ਅਜਿਹੇ ਸ਼ੀਸੇ ਨੂੰ ਦਿੱਤਾ ਜਾਂਦਾ ਹੈ ਜਿਸ ਨੂੰ ਉਲਟ ਵਾਤਾਵਰਣ ਵਿੱਚ ਵੀ ਪੌਦਿਆਂ ਦੇ ਜਲਦੀ ਵਧਣ-ਫੁੱਲਣ ਲਈ ਇਸਤੇਮਾਲ ਕੀਤਾ ਜਾਂਦਾ ਹੈ। ਕਿਉਂਕਿ ਗਰੀਨ ਹਾਊਸ ਦੇ ਸ਼ੀਸੇ ਦਾ ਕੰਮ ਵੀ ਸੂਰਜ ਦੀਆਂ ਕਿਰਨਾਂ ਨੂੰ ਰੋਕ ਕੇ ਪੌਦਿਆਂ ਦੁਆਰਾ ਉਹਨਾ ਨੂੰ ਵਰਤਣ ਵਿਚ ਮੱਦਦ ਕਰਦਾ ਹੈ। ਇਸ ਗਰੀਨ ਹਾਊਸ ਇਫੈਕਟ ਕਾਰਨ ਹੀ ਗਲੋਬਲ ਵਾਰਮਿੰਗ (ਵਧਦਾ ਤਾਪਮਾਨ) ਹੈ ਅਤੇ ਧਰਤੀ ਦੇ ਚਾਰੇ ਪਾਸੇ ਪਰਤ ਬਣਾ ਲੈਣ ਵਾਲੀਆਂ ਗੈਸਾਂ ਨੂੰ ਗਰੀਨ ਹਾਊਸ ਗੈਸਾਂ ਕਹਿੰਦੇ ਹਨ। ਵਿਗਿਆਨੀ ਸਵੀਟਵੈਸੇਨ ਨੇ ਚਿਤਾਵਨੀ ਦਿੱਤੀ ਹੈ ਕਿ ਜੇਕਰ ਅਸੀਂ ਗਰੀਨ ਹਾਊਸ ਗੈਸਾਂ ਉਤੇ ਰੋਕ ਨਾ ਲਾਈ ਤਾਂ ਅੱਜ ਅਸੀਂ ਜਿਸ ਭੂਮੀ ਉਤੇ ਖੜੇ ਹਾਂ ਉਹ ਪਾਣੀ (ਜਲ-ਥਲ) ਵਿਚ ਤਬਦੀਲ ਹੋ ਜਾਵੇਗੀ। ਕਾਰਬਨਡਾਈਆਕਸਾਈਡ ਨੂੰ ਸਭ ਤੋਂ ਜ਼ਿਆਦਾ ਹਾਨੀਕਾਰਕ ਗਰੀਨ ਗੈਸ ਮੰਨਿਆ ਜਾਂਦਾ ਹੈ ਅਤੇ ਇਸ ਦਾ ਸਭ ਤੋਂ ਵੱਡਾ ਸਰੋਤ ਜਿਵੇਂ ਕਿ ਕੋਲਾ, ਗੈਸ ਅਤੇ ਡੀਜ਼ਲ-ਪੈਟਰੋਲ ਆਦਿ ਹਨ। ਇਕ ਅੰਦਾਜ਼ੇ ਅਨੁਸਾਰ ਵਾਤਾਵਰਣ ਵਿਚ ਹਰ ਸਾਲ ਲਗਭਗ ਚਾਰ ਲੱਖ ਮਿਲੀਅਨ ਟਨ ਕਾਰਬਨਡਾਈਆਕਸਾਈਡ ਸਿਰਫ ਮਨੁੱਖੀ ਗਤੀਵਿਧੀਆਂ ਕਾਰਨ ਹੀ ਵਧ ਜਾਂਦੀ ਹੈ। ਇਸ ਤੋਂ ਇਲਾਵਾ ਕੁਝ ਕੁਦਰਤੀ ਕਾਰਨਾਂ ਜਿਵੇਂ ਜੰਗਲਾਂ ਨੂੰ ਅੱਗ ਲੱਗਣਾ ਆਦਿ ਵੀ ਇਸ ਗੈਸ ਦੀ ਮਾਤਰਾ ਵਿਚ ਕੁੱਝ ਫੀ ਸਦੀ ਵਾਧਾ ਕਰਦੇ ਹਨ। ਪੌਦਿਆਂ ਦੁਆਰਾ ਭੋਜਨ ਬਣਾਉਣ ਦੀ ਕਿਰਿਆ ਦਰਮਿਆਨ ਵਰਤੋਂ ਵਿੱਚ ਲਿਆਂਦੀ ਜਾਣ ਵਾਲੀ ਇਹ ਗੈਸ ਵੈਸੇ ਤਾਂ ਬੇਹੱਦ ਜ਼ਰੂਰੀ ਹੈ ਅਤੇ ਇਸ ਦੀ ਹੋਂਦ ਘਟ ਜਾਣ ਕਾਰਨ ਧਰਤੀ ਦਾ ਤਾਪਮਾਨ ਡਿੱਗ ਜਾਣ ਕਰਕੇ ਜੀਵਨ ਹੀ ਸਮਾਪਿਤ ਹੋ ਸਕਦਾ ਹੈ ਪਰ ਜ਼ਿਆਦਾ ਵਧੀ ਹੋਈ ਵੀ ਇਹ ਨੁਕਸਾਨ ਪਹੁੰਚਾਉਂਦੀ ਹੈ। ਕਾਰਬਨਡਾਈਆਕਸਾਈਡ ਦੀ ਮਾਤਰਾ ਸ਼ਾਇਦ ਐਨੀ ਨਾ ਵੀ ਵਧਦੀ ਜੇਕਰ ਜੰਗਲਾਂ ਨੂੰ ਬੇਕਿਰਕ ਕੱਟਿਆ ਨਾ ਜਾਂਦਾ ਕਿਉਂਕਿ ਪੌਦਿਆਂ ਦੁਆਰਾ ਭੋਜਨ ਬਣਾਉਣ ਲਈ ਵਰਤੋਂ ਕਰਨ ਨਾਲ ਇਸ ਨੂੰ ਕਾਫੀ ਹੱਦ ਤੱਕ ਘਟਾਇਆ ਵੀ ਜਾ ਸਕਦਾ ਹੈ ਪਰ ਹਰ ਸਾਲ ਇਹ ਪਰਤ ਮੋਟੀ ਹੁੰਦੀ ਜਾ ਰਹੀ ਹੈ।

ਇਕ ਆਮ ਅੰਦਾਜ਼ੇ ਅਨੁਸਾਰ ਸਾਲ 1968 ਤੋਂ 1989 ਦੇ ਦਰਮਿਆਨ ਧਰਤੀ ਦੇ ਤਾਪਮਾਨ ਵਿਚ 0.8 ਡਿਗਰੀ ਸੈਲਸੀਅਸ ਦਾ ਵਾਧਾ ਹੋਇਆ ਹੈ। ਇਹ ਵੀ ਮੰਨਿਆ ਜਾ ਰਿਹਾ ਹੈ ਕਿ ਅਗਰ ਵਾਤਾਵਰਣੀ ਪ੍ਰਦੂਸ਼ਣ ਉਤੇ ਰੋਕ ਨਾ ਲਗਾਈ ਗਈ ਤਾਂ ਸੰਨ 2050 ਤੱਕ ਸਮੁੱਚੇ ਬ੍ਰਹਿਮੰਡ ਨੂੰ ਜੇਕਰ ਨਿਖੇੜ ਕੇ ਵੀ ਦੇਖੀਏ ਤਾਂ ਵੀ ਇਕੱਲੀ ਧਰਤੀ ਦਾ ਤਾਪਮਾਨ ਹੀ ਦੋ ਤੋਂ ਪੰਜ ਡਿਗਰੀ ਸੈਲਸੀਅਸ ਵਧ ਜਾਵੇਗਾ ਜਿਸਦਾ ਅਰਥ ਇਹ ਹੋਵੇਗਾ ਕਿ ਬਿਨਾਂ ਕਿਸੇ ਸੂਚਨਾ ਜਾਂ ਚਿੰਨ੍ਹਾਂ ਤੋਂ ਹੀ ਮੌਸਮ ਵਿਚ ਅਚਾਨਕ ਵੱਡੇ ਫੇਰ ਬਦਲ। ਸੰਸਾਰ ਪੱਧਰ ਉਤੇ ਹੀ ਰੁੱਤਾਂ ਦਾ ਆਪਸੀ ਸੰਤੁਲਨ ਵੀ ਵਿਗੜ ਜਾਵੇਗਾ ਜਿਸ ਨਾਲ ਦੁਨੀਆਂ ਦੇ ਹਿੱਸਿਆਂ ਵਿਚ ਭਿਅੰਕਰ ਸੋਕਾ ਪੈ ਸਕਦਾ ਹੈ ਜਦ ਕਿ ਕੁਝ ਹਿੱਸਿਆਂ ਨੂੰ ਭਾਰੀ ਵਰਖਾ ਦਾ ਸਾਹਮਣਾ ਕਰਨਾ ਪਵੇਗਾ। ਤਾਪਮਾਨ ਵਿਚ ਵਾਧੇ ਦੇ ਕਾਰਨ ਬਰਫੀਲੀਆਂ ਚੋਟੀਆਂ ਦੇ ਬਰਫ਼ ਪਿਘਲਣ ਨਾਲ ਸਮੁੰਦਰੀ ਸਤਹ ਵਧਾਰੇ ਨਾਲ ਲਗਦੇ ਖੇਤਰਾਂ ਨੂੰ ਨਿਗਲ ਜਾਵੇਗੀ ਅਤੇ ਨਾਲ ਦੀ ਨਾਲ ਹੀ ਜ਼ਮੀਨੀ ਪਾਣੀ ਨੂੰ ਪੀਣ ਦੇ ਅਯੋਗ ਬਣਾ ਸਕਦੀ ਹੈ। ਇਸ ਕਿਰਿਆ ਨੂੰ ਬਲੈਕਵਾਟਰਿੰਗ ਕਹਿੰਦੇ ਹਨ। ਵਾਤਾਵਰਣੀ ਵਿਗਿਆਨੀ ਜੇ.ਕੇ.ਸਵੀਟ ਦਾ ਕਹਿਣਾ ਹੈ ਕਿ ਬਲੈਕਵਾਟਰਿੰਗ ਸਾਨੂੰ ਉਦਾਹਰਣ ਦੇ ਰਹੀ ਹੈ ਕਿ ਕਿਵੇਂ ਗਲੋਬਲ ਵਾਰਮਿੰਗ ਕਾਰਨ ਨਿਚਲੇ ਖੇਤਰ ਪਾਣੀ ਵਿਚ ਡੁੱਬਦੇ ਜਾ ਰਹੇ ਹਨ ਤੇ ਸਮੁੰਦਰੀ ਜਲ-ਸਤਰ ਲਗਾਤਾਰ ਵਧ ਰਿਹਾ ਹੈ।

ਵਧਦੇ ਤਾਪਮਾਨ ਕਾਰਨ ਮੌਸਮੀ ਫੇਰਬਦਲ ਦਾ ਸਿੱਧਾ ਅਸਰ ਫਸਲਾਂ ਉਤੇ ਵੀ ਪਵੇਗਾ ਜਿਸ਼ਦਾ ਸਭ ਤੋਂ ਵੱਧ ਨੁਕਸਨ ਵਿਕਾਸਸ਼ੀਲ ਦੇਸ਼ਾਂ ਨੂੰ ਭੁਗਤਣਾ ਪਵੇਗਾ। ਇਹ ਹੀ ਨਹੀਂ ਬਲਕਿ ਜਾਨਵਰਾਂ ਦੇ ਕੁਦਰਤੀ ਘਰ ਨਸ਼ਟ ਹੋ ਜਾਣ ਨਾਲ ਪਹਿਲਾਂ ਹੀ ਲੁਪਤ ਹੁੰਦੀਆਂ ਜਾ ਰਹੀਆਂ ਪਸ਼ੂ-ਪੰਛੀਆਂ ਦੀਆਂ ਕਿਸਮਾਂ ਵਿਚ ਹੋਰ ਵੀ ਵਾਧਾ ਹੋ ਜਾਵੇਗਾ। ਹਾਲੇ ਤਾਂ ਇਸ ਤਾਪਮਾਨ ਦਾ ਸ਼ਿਕਾਰ ਵਿਚਾਰੇ ਮੂਕ-ਪ੍ਰਾਣੀ ਅਤੇ ਬਨਸਪਤੀ ਹੋ ਰਹੀ ਹੈ। ਘੱਟੋ ਘੱਟ ਇੱਲਾਂ-ਚਿੜੀ ਪ੍ਰਜਾਤੀਆਂ ਆਦਿ ਤੇ ਚੀੜ੍ਹ-ਦੇਵਾਦਾਰ ਅਤੇ ਬਨਸਪਤੀ ਸੰਘਣਤਾ ਖਤਮ ਹੋ ਜਾਣ ਦੀ ਪ੍ਰਤੀਕਿਰਿਆ ਵਿਚ ਗਲੋਬਲ ਵਾਰਮਿੰਗ ਕਾਰਨ ਹੀ ਸਾਹਮਣੇ ਆਈ ਹੈ। ਇਹ ਸਭ ਕੁਝ ਮਨੁੱਖੀ ਹੋਂਦ ਲਈ ਖਤਰੇ ਦੀ ਘੰਟੀ ਹੈ। ਸਿਰਫ ਖੁਸ਼ਕੀ ਹੀ ਨਹੀਂ, ਜ਼ਿਆਦਾ ਤਾਪਮਾਨ ਵਧਣ ਕਾਰਨ ਹੋ ਇਹ ਵੀ ਸਕਦਾ ਹੈ ਕਿ ਹਵਾ ਵਿਚ ਕਮੀ ਦੀ ਮਾਤਰਾ ਵਿਚ ਜ਼ਰੂਰਤ ਤੋਂ ਜ਼ਿਆਦਾ ਵਾਧਾ ਹੋ ਜਾਵੇ ਅਤੇ ਇੰਝ ਹੈਜ਼ਾ ਅਤੇ ਮਲੇਰੀਆ ਆਦਿ ਵਰਗੀਆਂ ਬਿਮਾਰੀਆਂ ਹੀ ਫੈਲ ਜਾਣ।

ਸੋ ਇਹਨਾਂ ਦੂਰ-ਰਸ ਭਿਆਨਕ ਸਿੱਟਿਆਂ ਨੂੰ ਦੇਖਦੇ ਹੋਏ ਧਰਤੀ ਦਾ ਲਗਾਤਾਰ ਵਧਦਾ ਤਾਪਮਾਨ ਰੋਕਣ ਲਈ ਜਿੰਨੀ ਵੀ ਕੀਮਤ ਦੇਣੀ ਪਵੇ ਥੋੜੀ ਹੈ। ਜੇ ਧਰਤੀ ਦੇ ਇਸ ਵਧਦੇ ਤਾਪਮਾਨ ਨੇ ਜੀਵਤ ਵਸਤਾਂ ਹੀ ਨਿਗਲ ਲਈਆਂ ਤੇ ਜੇ ਮਨੁੱਖ ਹੀ ਨਾ ਰਿਹਾ ਤਾਂ ਜਿੰਨਾਂ ਮਨੁੱਖੀ ਸਮੂਹਾਂ ਦੀਆਂ ਲਾਲਸਾਵਾਦੀ ਤਰੱਕੀਆਂ ਕਾਰਨ ਇਹ ਸਾਰਾ ਕੁੱਝ ਵਾਪਰ ਰਿਹਾ ਹੈ ਅਤੇ ਗਰੀਬ ਲੋਕਾਂ ਦੀ ਕੀਮਤ ਤੇ ਉਹ ਆਪਣੇ ਮਹਿਲ-ਮੁਨਾਰੇ ਉਸਾਰੀ ਜਾ ਰਹੇ ਹਨ, ਤਾਂ ਉਹ ਇਸਦੇ ਭਿਆਨਕ ਨਤੀਜੇ ਭੁਗਤਣ ਤਾਂ ਭੁਗਤਣ ਪਰ ਮੰਦਭਾਗਾ ਤਾਂ ਇਹ ਹੋਵੇਗਾ ਕਿ ਗਰੀਬ ਲੋਕਾਈ ਵੀ ਇਸਦੀ ਲਪੇਟ ਵਿੱਚ ਆ ਜਾਵੇਗੀ। ਅੱਜ ਹਾਲਾਤ ਜਿੱਥੇ ਪੁੱਜ ਗਏ ਹਨ ਉਨ੍ਹਾਂ ਲਈ ਇਕ ਹੀ ਚਿਤਾਵਨੀ ਹੈ ਕਿ ਤੁਰੰਤ ਅਤੇ ਹੁਣੇ ਹੀ ਵਾਤਾਵਰਣ ਨੂੰ ਭਖਦਾ ਮਸਲਾ ਬਣਾਇਆ ਜਾਵੇ ਅਤੇ ਬੇਲਗਾਮ ਵਿਕਾਸ ਦੀ ਥਾਂ ਮਨੁੱਖ ਅਤੇ ਕੁਦਰਤ ਦੇ ਸੰਤੁਲਿਤ ਰਿਸ਼ਤੇ ਵਾਲੇ ਬਾਜ਼ਾਬਤਾ ਵਿਕਾਸ ਦੇ ਰਾਹ ਪਿਆ ਜਾਵੇ।

*ਮਿੰਨੀ ਕਹਾਣੀ :*

## ਨਿਮਰਤਾ

ਚਲਦੀ ਗੱਡੀ ਰੋਕ ਲਈ ਗਈ। ਜੋ ਦੂਜੇ ਧਰਮ ਦੇ ਸਨ, ਉਨ੍ਹਾਂ ਨੂੰ ਕੱਢ ਕੇ ਤਲਵਾਰਾਂ ਅਤੇ ਗੋਲੀਆਂ ਨਾਲ ਹਲਾਕ ਕਰ ਦਿੱਤਾ। ਫਿਰ ਵਿਹਲੇ ਹੋ ਕੇ ਗੱਡੀ ਦੇ ਦੂਜੇ ਮੁਸਫ਼ਿਰਾਂ ਦੀ ਹਲਵੇ, ਦੁੱਧ ਅਤੇ ਤਾਜ਼ੇ ਫਲਾਂ ਨਾਲ ਸੇਵਾ ਕੀਤੀ ਗਈ। ਗੱਡੀ ਚੱਲਣ ਤੋਂ ਪਹਿਲਾਂ ਸੇਵਾਦਾਰਾਂ ਦੇ ਮੁਖੀਏ ਨੇ ਮੁਸਾਫ਼ਿਰਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ :

"ਭਰਾਵੋ ਅਤੇ ਭਣੋ,

ਸਾਨੂੰ ਗੱਡੀ ਦੇ ਆਉਣ ਦੀ ਇਤਲਾਹ ਬਹੁਤ ਲੇਟ ਮਿਲੀ, ਇਹ ਕਾਰਨ ਹੈ ਕਿ ਅਸੀਂ ਜਿਸ ਤਰ੍ਹਾਂ ਚਾਹੁੰਦੇ ਸੀ, ਉਸ ਤਰ੍ਹਾਂ ਤੁਹਾਡੀ ਸੇਵਾ ਨਹੀਂ ਕਰ ਸਕੇ।"

*ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ-10*

# ਦੇਵੀ ਮਾਤਾ ਦੇ ਪ੍ਰਗਟ ਹੋਣ ਦਾ ਰਾਜ਼

ਰਾਮ ਸਵਰਨ

ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਅੰਧਵਿਸ਼ਵਾਸ਼ਾਂ ਦੇ ਸਹਾਰੇ ਆਪਣੀ ਦੁਕਾਨਦਾਰੀ ਚਲਾਉਣ ਵਾਲੇ ਸਾਧ-ਸਿਆਣਿਆਂ ਦੇ ਪਾਖੰਡਾਂ ਦਾ ਕੋਈ ਅੰਤ ਨਹੀਂ। ਉਹ ਕੂੜ-ਪ੍ਰਚਾਰ ਨਾਲ ਤਰ੍ਹਾਂ-ਤਰ੍ਹਾਂ ਦੇ ਪ੍ਰਪੰਚ ਰਚਕੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਅਕਸਰ ਹੀ ਮੁਸ਼ਕਲ ਸਥਿਤੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਔਖੀਆਂ ਘੜੀਆਂ ਵਿਚ ਕਈ ਵਾਰ ਦਿਲਚਸਪ ਤਜਰਬੇ ਵੀ ਹੁੰਦੇ ਹਨ। ਸੁਸਾਇਟੀ ਦੀ ਜੋਗਾ ਇਕਾਈ ਦੇ ਤਰਕਸ਼ੀਲਾਂ ਨੂੰ ਲਗਭਗ ਪੰਜ ਕੁ ਸਾਲ ਪਹਿਲਾਂ ਜਦ ਮਾਤਾ ਦੇ ਭੇਸ 'ਚ ਰੂਪ ਵਟਾ ਕੇ ਲੋਕਾਂ ਦੀਆਂ ਦੁੱਖ-ਤਕਲੀਫਾਂ ਦਾ ਹੱਲ ਦੱਸਣ ਵਾਲੇ ਅਖੌਤੀ ਬਾਬੇ ਨਾਲ ਦੋ ਹੱਥ ਕਰਨੇ ਪਏ ਤਾਂ ਦਿਲਚਸਪ ਨਤੀਜਾ ਸਾਹਮਣੇ ਆਇਆ। ਮਾਨਸਾ ਜ਼ਿਲੇ ਦੇ ਪਿੰਡ ਭੈਣੀ ਠੱਗਾਂ ਵਾਲੀ 'ਚ ਤੇਜਾ ਸਿੰਘ ਨਾਂ ਦਾ ਇਕ ਅਖੌਤੀ ਬਾਬਾ ਮਾਤਾ ਦੇ ਰੂਪ 'ਚ ਪੁੱਛਾਂ ਦੇਣ ਦਾ ਕੰਮ ਕਰਦਾ ਸੀ। ਉਸਦਾ ਦਾਅਵਾ ਸੀ ਕਿ ਉਸ ਵਿਚ ਮਾਤਾ ਦੇਵੀ ਦੀ ਰੂਹ ਪ੍ਰਵੇਸ਼ ਕਰਕੇ ਲੋਕਾਂ ਦੇ ਮਸਲੇ ਹੱਲ ਕਰਦੀ ਹੈ। ਲਾਈਲੱਗ ਸ਼ਰਧਾਲੂਆਂ ਦੇ ਸਹਾਰੇ ਦਿਨੋ-ਦਿਨ ਉਸਦਾ ਧੰਦਾ ਵੱਧ-ਫੁੱਲ ਰਿਹਾ ਸੀ। ਜਦ ਇਹ ਖ਼ਬਰ ਤਰਕਸ਼ੀਲਾਂ ਕੋਲ ਪਹੁੰਚੀ ਤਾਂ ਉਹਨਾਂ ਉਸਦੇ ਪਾਖੰਡ ਨੂੰ ਨੰਗਾ ਕਰਨ ਦਾ ਫੈਸਲਾ ਕੀਤਾ।

ਬਾਬੇ ਦੇ ਭਰੇ ਦਰਬਾਰ ਵਿਚ ਇਕ ਦਿਨ ਤਰਕਸ਼ੀਲ ਜਾ ਪਹੁੰਚੇ। ਤਰਕਸ਼ੀਲਾਂ ਦੀ ਟੀਮ ਵਿਚ ਇੰਦਰਜੀਤ ਝੱਬਰ, ਅਸ਼ੋਕ, ਸੱਜੂ ਤੇ ਇੰਦਰਜੀਤ ਜੋਗਾ ਸ਼ਾਮਲ ਸਨ। ਅਖੌਤੀ ਬਾਬਾ ਲਾਲ ਰੰਗ ਦਾ ਕੱਪੜਾ ਲਈ ਮੰਜੇ ਤੇ ਪਿਆ ਸੀ। ਉਹ ਮਾਤਾ ਦੇ ਰੂਪ 'ਚ ਲੋਕਾਂ ਦੀਆਂ ਪੁੱਛਾਂ ਦੇ ਜਵਾਬ ਦੇ ਰਿਹਾ ਸੀ। ਲੋਕਾਂ ਦੀ ਪੁੱਛ ਦਾ ਜੁਆਬ ਉਹ ਗਾ ਕੇ ਦਿੰਦਾ ਸੀ ਜਦ ਕਿ ਕੋਲ ਬੈਠੀ ਉਸਦੀ ਪਤਨੀ ਭਾਵ-ਅਰਥ ਸਮਝਾਉਂਦੀ ਸੀ। ਲੋਕਾਂ ਦੇ ਭਰੇ ਇਕੱਠ 'ਚ ਤਰਕਸ਼ੀਲ ਆਗੂ ਨੇ ਬਾਬੇ ਤੋਂ ਪੁੱਛਿਆ,

"ਇਹ ਦੱਸ ਕਿ ਮੇਰੀ ਜੇਬ 'ਚ ਕਿਹੜੇ ਕਾਗਜ਼ ਪੱਤਰ ਹਨ" ਇਹ ਸੁਣ ਕੇ ਬਾਬਾ ਚੁਪ ਕਰ ਗਿਆ। ਕੋਲ ਬੈਠੀ ਉਸਦੀ ਘਰ ਵਾਲੀ ਵੀ ਘਬਰਾ ਗਈ। ਆਪਣੀ ਦੁੱਖ-ਤਕਲੀਫਾਂ ਦਾ ਹੱਲ ਪੁੱਛਣ ਆਏ ਲੋਕੀਂ ਵੀ ਬਿਟਰ-ਬਿਟਰ ਤਰਕਸ਼ੀਲ ਆਗੂ ਦੇ ਮੂੰਹ ਵੱਲ ਤੱਕਣ ਲੱਗੇ। ਨਾ ਕੋਈ ਘਰ-ਪਰਿਵਾਰ ਦੀ, ਨਾ ਧੀ-ਪੁੱਤ ਦੀ, ਨਾ ਫਸਲਵਾੜੀ ਦੀ, ਨਾ ਕਿਸੇ ਭੂਤ-ਪ੍ਰੇਤ ਦੀ ਅਚਾ ਦੀ, ਭਲਾ ਇਹ ਕਿਹੜੀ ਪੁੱਛ ਹੋਈ ਬਈ ? ਅਖੌਤੀ ਬਾਬਾ ਸੋਚੀਂ ਪੈ ਗਿਆ। ਪਿੰਡ ਵਿਚ ਤਰਕਸ਼ੀਲ ਵਿਚਾਰਾਂ ਤੋਂ ਪ੍ਰਭਾਵਿਤ ਕੁਝ ਨੌਜਵਾਨ ਉਹਦੇ ਪਾਖੰਡ ਦਾ ਵਿਰੋਧ ਕਰਦੇ ਸਨ। ਪਿੰਡ ਦੀ ਸੱਥ 'ਚ ਇਸ ਗੱਲ ਦੀ ਚਰਚਾ ਚਲਦੀ ਸੀ। ਆਖਰ ਉਸਨੇ ਗੀਤ ਵਿਚ ਹੀ ਜੁਆਬ ਦਿੱਤਾ,

"ਸਾਡੇ ਪਿੰਡ ਦੇ ਭਗਤ ਤੰਗ ਕਰਦੇ
ਤੇਰਾ ਨੀਂ ਕਸੂਰ ਭਗਤਾ।"

"ਭਾਈ ਮਾਤਾ ਦਾ ਆਖਣਾ ਹੈ ਕਿ ਪਿੰਡ ਦੇ ਭੁਲੱਕੜ ਮੁੰਡੇ ਸਾਡੇ ਧਰਮ ਦੇ ਕੰਮ 'ਚ ਦਖਲ ਦਿੰਦੇ ਹਨ। ਇਸ ਵਿਚ ਥੋੜਾ ਕੋਈ ਕਸੂਰ ਨਹੀਂ ਹੈ। ਤੁਸੀਂ ਪੁੱਛ ਲੈਣੀ ਹੈ ਤਾਂ ਠੀਕ ਢੰਗ ਤਰੀਕੇ ਨਾਲ ਲਓ।" ਬਾਬੇ ਦੀ ਪਤਨੀ ਨੇ ਵਿਖਿਆਨ ਕਰਦਿਆਂ ਆਖਿਆ।

"ਅਸੀਂ ਠੀਕ ਸੁਆਲ ਪੁੱਛਿਆ ਹੈ, ਜੇਕਰ ਤੇਰੇ ਵਿਚ ਮਾਤਾ ਰਾਣੀ ਦੀ ਗੈਬੀ ਸ਼ਕਤੀ ਹੈ ਤਾਂ ਜੁਆਬ ਦੇਹ ਨਹੀਂ ਇਹ ਪਾਖੰਡ ਬੰਦ ਕਰ।" ਤਰਕਸ਼ੀਲ ਆਗੂ ਨੇ ਅਖੌਤੀ ਬਾਬੇ ਨੂੰ ਆਖਿਆ।

ਇਹ ਸੁਣਕੇ ਬਾਬਾ ਮੰਜੇ ਤੋਂ ਉਠਿਆ ਤੇ ਬੈਠ ਗਿਆ। ਉਸਦੇ ਵਾਲ ਖੁੱਲੇ ਹੋਏ ਸਨ। ਬੁੱਲਾਂ ਤੇ ਨਹੁੰਆਂ ਉਪਰ ਲਾਲ ਰੰਗ ਲੱਗਾ ਹੋਇਆ ਸੀ। ਮੱਥੇ ਤੇ ਟਿੱਕਾ ਸੀ। "ਆਹ ਮੈਂ ਤੁਹਾਨੂੰ ਕੋਈ ਪਾਖੰਡ ਕਰਦਾ ਨਜ਼ਰ ਆਉਂਨਾ, ਮਾਤਾ ਦੀ ਕ੍ਰਿਪਾ ਨਾਲ ਹੀ ਭਗਤਾਂ ਦੇ ਦੁੱਖ-ਦਰਦ ਦੂਰ ਕਰਨ ਦਾ ਪੁੰਨ ਖਟਦਾ ਹਾਂ।" ਅਖੌਤੀ ਬਾਬੇ ਨੇ ਆਪਣਾ ਸਪਸ਼ਟੀਕਰਨ ਦਿੱਤਾ।

"ਤੁਸੀਂ ਮਾਤਾ ਰਾਣੀ ਨੂੰ ਕਹੋ, ਮੇਰੀ ਜੇਬ ਵਿਚਲੇ ਨੋਟ ਦਾ ਨੰਬਰ ਦੱਸੇ।" ਤਰਕਸ਼ੀਲ ਆਗੂ ਨੇ ਮੁੜ ਆਖਿਆ।

"ਤੁਸੀਂ ਤਾਂ ਮਾਤਾ ਰਾਣੀ ਦੀ ਪ੍ਰੀਖਿਆ ਲੈਣੀ ਚਾਹੁੰਦੇ ਹੋ। ਇਹ ਚੰਗੀ ਗੱਲ ਨਹੀਂ ਹੈ। ਹੁਣ ਤਾਂ ਮਾਤਾ ਚਲੀ ਗਈ ਹੈ, ਅਗਲੇ ਵੀਰਵਾਰ ਨੂੰ ਫਿਰ ਆਊ।" ਅਖੌਤੀ ਬਾਬਾ ਬੋਲਿਆ।

ਉਥੇ ਬੈਠੇ ਲੋਕਾਂ 'ਚ ਘੁਸਰ-ਮੁਸਰ ਹੋਣ ਲੱਗੀ। ਉਥੇ ਹੀ ਆਸ-ਪਾਸ ਫਿਰਦੇ ਬਾਬੇ ਦੇ ਚੇਲੇ ਬਾਲਕੇ ਵੀ ਇਕੱਠੇ ਹੋ ਗਏ। ਆਪਣੇ ਹਮਾਇਤੀ ਵੇਖ ਕੇ ਬਾਬਾ ਵੀ ਹੌਂਸਲੇ 'ਚ ਹੋ ਗਿਆ। ਉਹ ਫਿਰ ਬੋਲਿਆ, "ਤੁਸੀਂ ਮਾਤਾ ਦੀ ਪਰਖ ਕਰਨ ਤੋਂ ਪਹਿਲਾਂ ਆਪਣੇ ਨਫੇ ਨੁਕਸਾਨ ਬਾਰੇ ਸੋਚ ਲਓ। ਸਾਡਾ ਭਗਤਾਂ ਦਾ ਤਾਂ ਕੁਸ਼ ਨੀਂ ਵਿਗੜਨਾ।"

"ਅਸੀਂ ਤਾਂ ਪਹਿਲਾਂ ਹੀ ਸਭ ਕੁਝ ਸੋਚ ਕੇ ਆਏ ਹਾਂ। ਲੋਕਾਂ ਦੇ ਇਕੱਠ 'ਚ ਸਾਡਾ ਐਲਾਨ ਹੈ ਕਿ ਜੇਕਰ ਤੂੰ ਸਾਰਿਆਂ ਦੇ ਸਾਹਮਣੇ ਆਪਣੀ ਕਰਾਮਾਤ ਵਿਖਾ ਦੇਵੇਂ ਤਾਂ ਤੈਨੂੰ ਇੱਕ ਲੱਖ ਰੁਪਏ ਦਾ ਇਨਾਮ ਦਿਆਂਗੇ। ਪਰ ਸਾਨੂੰ ਇਹ ਵੀ ਭਲੀ ਭਾਂਤ ਪਤਾ ਹੈ ਕਿ ਜੋ ਤੂੰ ਕਰ ਰਿਹੈਂ, ਸਭ ਪਾਖੰਡ ਹੈ। ਅਸੀਂ ਤੇਰਾ ਪਾਖੰਡ ਨੰਗਾ ਕਰਨ ਆਏ ਹਾਂ।" ਤਰਕਸ਼ੀਲ ਆਗੂ ਨੇ ਆਖਿਆ।

"ਹੂੰਅ। ਤਾਂ ਤੁਸੀਂ ਸਾਡੀ ਪਰਖ ਕਰਨ ਆਏ ਹੋ। ਜੇ ਮਾਤਾ ਦੀ ਕਰਾਮਾਤ ਦੇਖਣੀ ਹੈ ਤਾਂ 13 ਤਾਰੀਖ ਨੂੰ ਆਇਓ, ਉਸ ਦਿਨ ਮਾਤਾ ਦੀ ਰੂਹ ਸਾਡੇ 'ਚ ਪ੍ਰਵੇਸ਼ ਕਰੂ। ਜੇਕਰ ਮੈਨੂੰ ਪਰਖਣਾ ਹੈ ਤਾਂ ਇੰਝ ਕਰਦੇ ਹਾਂ ਕਿ ਲੱਕੜਾਂ ਇਕੱਠੀਆਂ ਕਰਕੇ ਅਗਨਭੇਂਟ ਹੁੰਦੇ ਹਾਂ। ਜੀਹਦੇ 'ਚ ਕਰਾਮਾਤ ਹੋਊ ਆਪੇ ਬਚੂ।" ਬਾਬੇ ਨੇ ਦਾਅਵਾ ਕੀਤਾ।

"ਅਗਨਭੇਂਟ ਤਾਂ ਦੂਰ ਦੀ ਗੱਲ ਹੈ, ਤੈਨੂੰ ਸਾਡੀ ਜੇਬ ਵਿਚਲੇ ਕਾਗਜ਼ ਪੱਤਰਾਂ ਦਾ ਤਾਂ ਪਤਾ ਲੱਗਾ ਨੀਂ। ਚਲੋ ਚੰਗਾ, ਹੁਣ ਅਸੀਂ 13 ਤਾਰੀਖ ਨੂੰ ਹੀ ਆਵਾਂਗੇ ਤੇਰੀ ਕਰਾਮਾਤ ਵੇਖਣ" ਤਰਕਸ਼ੀਲ ਆਗੂ ਨੇ ਆਖਿਆ।

ਅਖੌਤੀ ਬਾਬੇ ਦੇ ਚੇਲੇ ਲੜਨ ਤੇ ਉਤਾਰੂ ਸਨ ਪਰ



ਤਰਕਸ਼ੀਲਾਂ ਦੀ ਸੂਝ ਨਾਲ ਇਹ ਨੌਬਤ ਟਲ ਗਈ। ਤਰਕਸ਼ੀਲਾਂ ਦੇ ਵਾਪਸ ਆਉਣ ਤੇ ਅਖੌਤੀ ਬਾਬੇ ਦੇ ਘਰ ਪੁੱਛਾਂ ਲੈਣ ਆਏ ਲੋਕੀਂ ਵੀ ਜਵਾਬ ਮਿਲਣ ਤੇ ਉਠ ਆਏ। ਤਰਕਸ਼ੀਲਾਂ ਦੀ ਬਾਬੇ ਨਾਲ ਹੋਈ ਝੜੱਪ ਦੀ ਖਬਰ ਸਾਰੇ ਪਿੰਡ 'ਚ ਫੈਲ ਗਈ। ਸੱਥ 'ਚ ਫਿਰ ਚਰਚਾ ਚੱਲੀ। ਬਾਬੇ ਦੇ ਲਾਈਲੱਗ ਭਗਤਾਂ ਨੂੰ ਇਹ ਗੱਲ ਹਰਗਿਜ਼ ਪ੍ਰਵਾਨ ਨਹੀਂ ਸੀ ਕਿ ਕੋਈ ਉਹਨਾਂ ਦੇ 'ਬਾਬਾ ਜੀ' ਦੇ ਖਿਲਾਫ ਪ੍ਰਚਾਰ ਕਰੇ। ਉਹਨਾਂ ਨੂੰ ਪਿੰਡ ਦੇ ਤਰਕਸ਼ੀਲ ਵਿਚਾਰਾਂ ਦੇ ਸਮਰਥਕ ਨੌਜਵਾਨਾਂ ਉਪਰ ਪੂਰਾ ਸ਼ੱਕ ਸੀ ਕਿ ਬਾਬੇ ਦੇ ਘਰ ਭਰੇ ਇਕੱਠ 'ਚ ਰੰਗ ਵਿਚ ਭੰਗ ਪਾਉਣ ਆਏ ਤਰਕਸ਼ੀਲ ਉਹਨਾਂ ਨੇ ਹੀ ਭੇਜੇ ਸਨ। ਉਹਨਾਂ ਮਤਾ ਪਕਾ ਕੇ ਇਕ ਨੌਜਵਾਨ ਨੂੰ ਫੜਕੇ ਉਸਦੀ ਕੁੱਟਮਾਰ ਕੀਤੀ ਤੇ ਫੇਰ 'ਖਾੜਕੂ' ਆਖ ਕੇ ਉਸਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਪਿੰਡ ਦੇ ਨੌਜਵਾਨਾਂ ਨੇ ਇਸ ਘਟਨਾ ਦੀ ਖਬਰ ਤਰਕਸ਼ੀਲਾਂ ਨੂੰ ਦੱਸੀ ਤਾਂ ਤਰਕਸ਼ੀਲ ਆਗੂ ਤੁਰੰਤ ਕੋਟਦੂੰਨਾ ਦੀ ਪੁਲਿਸ ਚੌਕੀ ਪਹੁੰਚੇ। ਉਥੇ ਜਾ ਕੇ ਉਹਨਾਂ ਪੁਲਿਸ ਅਫਸਰ ਸਤਿੰਦਰਪਾਲ ਸਿੰਘ ਨੂੰ ਸਾਰੀ ਗੱਲ ਦੱਸੀ। ਅਧਿਕਾਰੀ ਨੇ ਵੀ ਬਾਬੇ ਦੀ ਨਿਵੇਕਲੀ ਕਰਾਮਾਤ ਵੇਖਣ ਦੀ ਇੱਛਾ ਪ੍ਰਗਟ ਕੀਤੀ। ਅਖੌਤੀ ਬਾਬਾ ਤੇ ਉਸਦੇ ਭਗਤ ਵੀ ਉਥੇ ਹਾਜ਼ਰ ਸਨ। ਪੁਲਿਸ ਮੁਖੀ ਦੀ ਹਾਜ਼ਰੀ ਵਿਚ ਉਸਨੇ ਤਰਕਸ਼ੀਲਾਂ ਦਾ ਚੈਲਿੰਜ ਕਬੂਲ ਕਰਕੇ ਆਪਣੀ ਕਰਾਮਾਤ ਵਿਖਾਉਣ ਦਾ ਦਿਨ ਨਿਸ਼ਚਿਤ ਕਰ ਲਿਆ। ਉਸਨੇ ਆਖਿਆ ਕਿ ਦੇਵੀ ਮਾਤਾ ਪਿੰਡ ਭੈਣੀ ਠੱਗਾਂ ਵਾਲੀ ਦੀ ਦਾਣਾ ਮੰਡੀ ਵਿੱਚ ਲੋਕਾਂ ਦੇ ਭਰੇ ਇਕੱਠ 'ਚ ਸਾਰਿਆਂ ਦੇ ਸਾਹਮਣੇ ਪ੍ਰਗਟ ਹੋਵੇਗੀ। ਪੁਲੀਸ ਨੇ ਤਰਕਸ਼ੀਲ ਵਿਚਾਰਾਂ ਵਾਲੇ ਪਿੰਡ ਦੇ ਨੌਜਵਾਨ ਨੂੰ ਵੀ ਛੱਡ ਦਿੱਤਾ।

ਤਰਕਸ਼ੀਲਾਂ ਦੇ ਚੈਲਿੰਜ ਤੇ ਅਖੌਤੀ ਬਾਬੇ ਵੱਲੋਂ ਕਰਾਮਾਤ ਦਿਖਾਉਣ ਦੀ ਖਬਰ ਸਾਰੇ ਇਲਾਕੇ 'ਚ ਚਰਚਾ ਦਾ ਵਿਸ਼ਾ ਬਣ ਗਈ। ਜੋਗਾ ਇਕਾਈ ਵੱਲੋਂ ਪਾਖੰਡ ਦਾ ਪਰਦਾਫਾਸ਼ ਕਰਨ ਸਬੰਧੀ ਪੋਸਟਰ ਛਾਪ ਕੇ ਸਾਰੇ ਇਲਾਕੇ 'ਚ ਲਗਾਇਆ ਗਿਆ। ਜਿੱਥੇ ਵੀ ਚਾਰ ਬੰਦੇ ਜੁੜਦੇ, ਇਹ ਗੱਲ ਜਰੂਰ ਚਲਦੀ।

"ਬਈ ਹੁਣ ਫਸੇ ਨੇ ਕੁੰਢੀਆਂ ਦੇ ਸਿੰਗ, ਕੋਈ ਵੜੇਵੇਂ ਖਾਣੀ ਨਿੱਤਰੂ। ਨਾਲੇ ਇੱਕ ਪਾਸਾ ਹੋ ਜੂ, ਆ ਲੋਕਾਂ ਨੂੰ ਵੀ ਪਤਾ ਲੱਗਜੂ ਕੌਣ ਸੱਚਾ ਤੇ ਕੌਣ ਝੂਠਾ।" ਪਿੰਡ ਦੀ ਸੱਥ 'ਚ ਇਕ ਜਣਾ ਆਖਦਾ।

"ਸੱਚ ਝੂਠ ਦਾ ਤਾਂ ਪਤਾ ਈ ਐ, ਬਾਬੇ ਦਾ ਪਾਖੰਡ ਨੰਗਾ ਹੋ ਜਾਣੈਂ ਤੇ ਸੱਚ ਦੀ ਜਿੱਤ ਹੋਣੀ ਏਂ। ਪਾਖੰਡੀ ਬਾਬੇ ਭੋਲੇ-ਭਾਲੇ ਲੋਕਾਂ ਦੇ ਸਿਰਾਂ ਤੇ ਹੀ ਪਲਦੇ ਨੇ।" ਤਰਕਸ਼ੀਲ ਸਮਰਥਕ ਇਹ ਬੋਲਦਾ।

"ਬਈ ਆਪਾਂ ਤਾਂ ਇਕ ਗੱਲ ਜਾਣਦੇ ਹਾਂ ਕਿ ਸੰਤਾਂ-ਭਗਤਾਂ ਦੀ ਨਿੰਦਾ ਕਰਨੀ ਠੀਕ ਨੀਂ ਹੁੰਦੀ। ਜੇਕਰ ਭਗਤ ਦੇਵੀ ਮਾਤਾ ਦੇ ਪ੍ਰਗਟ ਹੋਣ ਦਾ ਦਾਅਵਾ ਕਰਦਾ ਹੈ ਤਾਂ ਕੁਛ ਨਾ ਕੁਛ ਸਚਾਈ ਤਾਂ ਜਰੂਰ ਹੋਊ। ਤਰਕਸ਼ੀਲ ਆਲਿਆਂ ਨੂੰ ਧਰਮ ਦੇ ਕੰਮ 'ਚ ਦਖਲ ਨਹੀਂ ਦੇਣਾ ਚਾਹੀਦਾ। ਬਾਕੀ ਫੈਸਲਾ ਤਾਂ ਹੁਣ ਨੀਯਤ ਦਿਨ ਤੇ ਹੋ ਈ ਜਾਣੈ" ਕੋਈ ਬਜ਼ੁਰਗ ਆਖਦਾ।

ਦੇਵੀ ਮਾਤਾ ਨੂੰ ਪ੍ਰਗਟ ਕਰਨ ਦਾ ਦਿਨ ਵੀ ਆ ਗਿਆ। ਪਿੰਡ ਦੀ ਦਾਣਾ ਮੰਡੀ 'ਚ ਲੋਕਾਂ ਦਾ ਵੱਡਾ ਇਕੱਠ ਜੁੜ ਗਿਆ। ਤਰਕਸ਼ੀਲਾਂ ਨੇ ਸਟੇਜ ਲਾ ਲਈ। ਪੁਲੀਸ ਵੀ ਪਹੁੰਚ ਗਈ। ਬਾਬੇ ਦੀ ਬੜੀ ਬੇਸਬਰੀ ਨਾਲ ਉਡੀਕ ਹੋ ਰਹੀ ਸੀ। ਉਹਦੇ ਇਕ ਭਗਤ ਨੇ ਇਹ ਸੰਦੇਸ਼ ਲਿਆਂਦਾ ਕਿ ਦੇਵੀ ਮਾਤਾ ਹੁਣ ਚਿਰਾਗਾਂ ਤੇ ਹੀ ਪ੍ਰਗਟ ਹੋਊ, ਲੋਕਾਂ ਦੇ ਇਕੱਠ'ਚ ਨਹੀਂ ਆ ਸਕਦੀ। ਬਾਬੇ ਨੇ ਆਪਣੇ ਘਰ ਸ਼ਰਧਾਲੂਆਂ ਦਾ ਇਕੱਠ ਮਾਰਿਆ ਹੋਇਆ ਸੀ। ਪੁਲੀਸ ਨੇ ਮਾਹੌਲ ਨੂੰ ਧਿਆਨ'ਚ ਰਖਦਿਆਂ ਆਪ ਹੀ ਉਥੇ ਜਾਣ ਦਾ ਫੈਸਲਾ ਕੀਤਾ। ਤਰਕਸ਼ੀਲ ਆਗੂਆਂ ਨੇ ਪੁਲਿਸ ਅਧਿਕਾਰੀ ਤੇ ਮੁਲਾਜ਼ਮਾਂ ਨੂੰ ਬਾਬੇ ਦੀ ਚੰਗੀ ਤਰ੍ਹਾਂ ਤਲਾਸ਼ੀ ਲੈਣ ਤੇ ਹਾਲਾਤ ਤੇ ਘੋਖਵੀਂ ਨਜ਼ਰ ਰੱਖਣ ਲਈ ਆਖਿਆ। ਪੁਲੀਸ ਆਪ ਗਈ ਬਾਬੇ ਦੇ ਘਰ ਤੇ ਤਰਕਸ਼ੀਲ ਲੋਕਾਂ ਦੇ ਇਕੱਠ ਵਿੱਚ ਦਾਣਾ ਮੰਡੀ 'ਚ ਰਹੇ। ਪੁਲੀਸ ਅਧਿਕਾਰੀ ਨੇ ਅਖੌਤੀ ਬਾਬੇ ਦੀ ਤਲਾਸ਼ੀ ਲਈ। ਨਹਾਉਣ ਤੋਂ ਬਾਅਦ ਭਗਤ ਲਾਲ ਰੰਗ ਦੀ ਚਾਦਰ ਲੈ ਕੇ ਮੰਜੇ ਤੇ ਪੈ ਗਿਆ ਤਾਂ ਜੋ ਦੇਵੀ ਮਾਤਾ ਦੇ ਰੂਪ 'ਚ ਪ੍ਰਗਟ ਹੋ ਸਕੇ। ਉਥੇ ਹਾਜ਼ਰ ਸ਼ਰਧਾਲੂ ਦੇਵੀ ਮਾਤਾ ਦਾ ਜਾਪ ਕਰ ਰਹੇ ਸਨ। ਪੁਲੀਸ ਪਾਰਟੀ ਨਾਲ ਗਏ ਹੋਮਗਾਰਡ ਦੇ ਜਵਾਨ ਨੂੰ ਅਖੌਤੀ ਬਾਬੇ ਵੱਲੋਂ ਚਾਦਰ ਥੱਲੇ ਕੀਤੀ ਜਾ ਰਹੀ ਹਿੱਲਜੁਲ 'ਚ ਕੁਝ ਗੜਬੜ ਜਾਪੀ। ਉਹਨੇ ਪੁਲੀਸ ਅਧਿਕਾਰੀ ਨੂੰ ਦੱਸਿਆ। ਜਦ ਅਧਿਕਾਰੀ ਨੇ ਬਾਬੇ ਉਪਰੋਂ ਚਾਦਰ ਚੁੱਕੀ ਤਾਂ ਉਸਦੇ ਨਹੁੰਆਂ ਉਪਰ ਲਾਲ ਰੰਗ ਲੱਗਾ ਹੋਇਆ ਸੀ। ਜਦ ਉਸਦੀ ਮੁੜ ਤਲਾਸ਼ੀ ਲਈ ਗਈ ਤਾਂ ਉਸਦੀ ਨਿੱਕਰ ਵਿੱਚ ਲਗਾਈ ਗਈ ਜੇਬ ਵਿੱਚੋਂ ਲਾਲ ਰੰਗ ਦੀਆਂ ਟਿੱਕੀਆਂ ਤੇ ਵੰਗਾਂ ਨਿਕਲੀਆਂ। ਪੁਲੀਸ ਨੇ ਉਥੇ ਹੀ ਉਸ ਦੀ ਗਿੱਦੜ-ਕੁੱਟ ਕੀਤੀ। ਫਿਰ ਉਸਨੂੰ ਦਾਣਾ ਮੰਡੀ 'ਚ ਲੋਕਾਂ ਦੇ ਇਕੱਠ ਸਾਹਮਣੇ ਸਟੇਜ ਤੇ ਪੇਸ਼ ਕੀਤਾ ਗਿਆ। ਉਹ ਲੋਕਾਂ ਸਾਹਮਣੇ ਹੱਥ ਜੋੜੀ ਖੜਾ ਆਖ ਰਿਹਾ ਸੀ, "ਮੈਂ ਤੁਹਾਡੇ ਸਾਰਿਆਂ ਤੋਂ ਮਾਫੀ ਮੰਗਦਾ ਹਾਂ"

"ਇਹ ਵੀ ਦੱਸ, ਦੇਵੀ ਮਾਤਾ ਦਾ ਰੂਪ ਕਿਵੇਂ ਵਟਾਉਂਦਾ ਸੀ" ਤਰਕਸ਼ੀਲ ਆਗੂ ਨੇ ਆਖਿਆ।

"ਮੈਂ ਆਪਣੀ ਨਿੱਕਰ 'ਚ ਇੱਕ ਚੋਰ ਜੇਬ ਲਵਾਈ ਸੀ। ਉਸ 'ਚ ਵੰਗਾਂ ਤੇ ਲਾਲ ਰੰਗ ਦੀਆਂ ਟਿੱਕੀਆਂ ਲੁਕੋ ਲੈਂਦਾ ਸਾਂ। ਮਾਤਾ ਦਾ ਰੂਪ ਵਟਾਉਣ ਸਮੇਂ ਲਾਲ ਰੰਗ ਦਾ ਕੱਪੜਾ ਲੈ ਕੇ ਮੰਜੇ ਤੇ ਪੈ ਜਾਂਦਾ ਸਾਂ। ਹੌਲੀ-ਹੌਲੀ ਜੇਬ ਚੋਂ ਲਾਲ ਰੰਗ ਦੀ ਟਿੱਕੀ ਕੱਢ ਕੇ ਉਸਨੂੰ ਮੂੰਹ ਨਾਲ ਗਿੱਲੀ ਕਰਕੇ ਬੁੱਲਾਂ 'ਤੇ, ਫਿਰ ਨਹੁੰਆਂ ਤੇ ਲਗਾ ਲੈਂਦਾ ਸੀ। ਵੰਗਾਂ ਕੱਢ ਕੇ ਪਾ ਲੈਂਦਾ ਸਾਂ। ਸ਼ਰਧਾਲੂਆਂ ਨੂੰ ਆਖਦਾ ਸਾਂ ਕਿ ਹੁਣ ਮੇਰੇ 'ਚ ਦੇਵੀ ਮਾਤਾ ਦੀ ਰੂਹ ਪ੍ਰਵੇਸ਼ ਕਰ ਗਈ ਹੈ। ਆਪਣੇ ਆਪ ਹੀ ਬੁੱਲ੍ਹਾਂ ਤੇ ਸੁਰਖੀ ਅਤੇ ਨਹੁੰਆਂ ਤੇ ਨਹੁੰ-ਪਾਲਿਸ਼ ਲੱਗ ਗਈ ਹੈ। ਇਸ ਤਰ੍ਹਾਂ ਉਹ ਮੇਰੀ ਜੈ ਜੈ ਕਾਰ ਕਰਦੇ ਸਨ" ਅਖੌਤੀ ਬਾਬੇ ਨੇ ਦੱਸਿਆ।

ਉਹ ਨੀਵੀਂ ਪਾਈ, ਹੱਥ ਜੋੜੀ ਸਟੇਜ ਤੇ ਖੜਾ ਸੀ। ਪਾਖੰਡ ਦਾ ਪਰਦਾ ਲੋਕਾਂ ਸਾਹਮਣੇ ਫਾਸ਼ ਹੋ ਗਿਆ ਸੀ। ਉਸ ਦੇ ਭਗਤ ਕਿਧਰੇ ਨਜ਼ਰ ਨਹੀਂ ਸਨ ਆ ਰਹੇ। ਲੋਕਾਂ ਦੇ ਇਕੱਠ ਵਿਚੋਂ ਤਰਕਸ਼ੀਲਾਂ ਦੇ ਨਾਹਰੇ ਉਚੀ ਆਵਾਜ਼ 'ਚ ਗੂੰਜ ਰਹੇ ਸਨ। ਤਰਕ ਦੀ ਜਿੱਤ ਹੋਣ ਤੇ ਤਰਕਸ਼ੀਲਾਂ ਦਾ ਉਤਸ਼ਾਹ ਵੇਖਿਆਂ ਹੀ ਬਣਦਾ ਸੀ। ਅਖੌਤੀ ਬਾਬੇ ਦੇ ਪਾਖੰਡ ਦਾ ਭੇਦ ਤੇ ਤਰਕਸ਼ੀਲਾਂ ਦਾ ਪ੍ਰੋਗਰਾਮ ਵੇਖ ਕੇ ਖੁਸ਼ੀ ਖੁਸ਼ੀ ਵਾਪਸ ਪਰਤ ਰਹੇ ਲੋਕਾਂ 'ਚੋਂ ਇੱਕ ਜਣਾ ਆਖ ਰਿਹਾ ਸੀ, "ਬਈ ਅੱਜ ਤਾਂ ਗੱਲ ਸਿਰੇ ਈ ਲਾਤੀ ਤਰਕਸ਼ੀਲਾਂ ਨੇ, ਇਹ ਬਿਲਕੁਲ ਸੱਚ ਆਖਦੇ ਨੇ ਤੇ ਸਾਬਤ ਵੀ ਕਰਕੇ ਵਿਖਾਉਂਦੇ ਨੇ।"

*ਵਿਸ਼ੇਸ਼ ਰਿਪੋਰਟ*

# ਖਪਤਕਾਰ ਫੋਰਮ ਦਾ ਅਹਿਮ ਫੈਸਲਾ

ਰਜਿੰਦਰਜੀਤ ਕੋਟਕਪੂਰਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਅਣਥੱਕ ਕਾਰਕੁੰਨਾਂ ਦੁਆਰਾ ਜਿੱਥੇ ਵਿਗਿਆਨਕ ਪ੍ਰਚਾਰ ਦੁਆਰਾ ਅੰਧ-ਵਿਸ਼ਵਾਸ਼ ਨੂੰ ਲੋਕ-ਮਨਾਂ ਵਿਚੋਂ ਮਾਰਨ ਦੇ ਉਪਰਾਲੇ ਕੀਤੇ ਜਾਂਦੇ ਹਨ ਉਥੇ ਸਮਾਜ ਵਿਚ ਅੰਧ-ਵਿਸ਼ਵਾਸ਼ ਫੈਲਾ ਰਹੇ ਅਤੇ ਲੋਕਾਂ ਦੀ ਪੁਰਾਣੀ ਮੱਤ ਤੋ ਹਰ ਤਰ੍ਹਾਂ ਦਾ ਲਾਹਾ ਲੈ ਰਹੇ ਪਖੰਡੀ ਸਾਧਾਂ-ਚੇਲਿਆਂ ਆਦਿ ਨਾਲ ਸਿੱਧੇ ਟਕਰਾਓ ਦੇ ਨਾਲ-ਨਾਲ ਉਨ੍ਹਾਂ ਨੂੰ ਕਾਨੂੰਨ ਦੇ ਘੇਰੇ ਵਿਚ ਲਿਆਉਣ ਦਾ ਦਿਲਚੱਸਪ ਯਤਨ ਕੀਤਾ ਗਿਆ ਹੈ ।

ਇਸ ਸਬੰਧੀ ਕੀਤੇ ਜਾ ਰਹੇ ਯਤਨਾਂ ਦੀ ਲੜੀ ਵਿਚ ਇਕਾਈ ਬਰਗਾੜੀ-ਕੋਟਕਪੂਰਾ ਦੇ ਵਰਕਰਾਂ ਨੇ ਇਕ ਅਖੌਤੀ ਸਾਧਣੀ ਨੂੰ ਜ਼ਿਲਾ ਫਰੀਦਕੋਟ ਦੀ ਖਪਤਕਾਰ ਫੋਰਮ ਦੇ ਸਾਹਮਣੇ ਲਿਜਾ ਖੜ੍ਹਾ ਕੀਤਾ । ਸੰਭਵ ਹੈ ਕਿ ਆਪਣੀ ਅਖੌਤੀ 'ਸ਼ਕਤੀ' ਖਪਤਕਾਰ ਅਦਾਲਤ ਦੇ ਕਟਹਿਰੇ 'ਚ ਖੜ੍ਹਾ ਕਰਨ ਦਾ ਇਹ ਪਹਿਲਾ ਹੀ ਕੇਸ ਹੋਵੇ । ਤੇ ਤਰਕਸ਼ੀਲ ਅਤੇ ਵਿਗਿਆਨਕ ਸੋਚ ਦੇ ਧਾਰਨੀਆਂ ਵਾਸਤੇ ਉਕਤ ਕੇਸ ਦੇ ਫੈਸਲੇ ਦਾ ਦਿਨ ਇੱਕ ਅਜੀਬ ਕਿਸਮ ਦੀ ਖੁਸ਼ੀ ਅਤੇ ਤਸੱਲੀ ਲੈਕੇ ਆਇਆ ਜਦੋਂ ਮਾਨਯੋਗ ਖਪਤ ਫੋਰਮ ਨੇ ਆਪਣਾ ਫੈਸਲਾ ਸੁਣਾਉਂਦਿਆਂ ਸਾਧਣੀ ਨੂੰ ਉਸ ਦੁਆਰਾ ਲਏ ਹੋਏ ਪੈਸੇ ਅਤੇ ਮੁਕੱਦਮੇ ਦਾ ਖਰਚਾ ਤਿੰਨ ਮਹੀਨੇ ਵਿਚ ਮੋੜਨ ਦਾ ਹੁਕਮ ਜਾਰੀ ਕੀਤਾ ।

ਕਹਾਣੀ ਦਾ ਮੁੱਢ ਉਦੋਂ ਬੱਝਿਆ ਜਦੋਂ ਕੋਟਕਪੂਰਾ ਨਿਵਾਸੀ ਸ੍ਰੀਮਤੀ ਮੂਰਤੀ ਦੇਵੀ ਦੇ ਪਤੀ ਦੇਵ ਰਾਜ, ਕਾਰੋਬਾਰੀ ਸਮੱਸਿਆਵਾਂ ਕਰਕੇ ਮਾਨਸਿਕ ਤੌਰ 'ਤੇ ਪ੍ਰੇਸ਼ਾਨ ਹੋ ਗਏ । ਜਿਵੇਂ ਕਿ ਹੁੰਦਾ ਹੀ ਹੈ, ਅਗਿਆਨਤਾ ਵੱਸ ਮੂਰਤੀ ਦੇਵੀ ਨੇ ਡਾਕਟਰਾਂ ਕੋਲ ਜਾਣ ਦੀ ਬਜਾਏ ਸਾਧਾਂ-ਸੰਤਾਂ ਕੋਲ ਜਾਣਾ ਸ਼ੁਰੂ ਕਰ ਦਿੱਤਾ । ਥਾਂ-ਥਾਂ ਜਾਣ ਨਾਲ ਘਰ ਦੀ ਆਰਥਿਕਤਾ ਨੇ ਤਾਂ ਡਾਵਾਂਡੋਲ ਹੋਣਾ ਹੀ ਸੀ, ਸਗੋਂ ਘਰ ਦਾ ਮਾਹੌਲ ਬੇਹੱਦ ਖਰਾਬ ਹੋ ਗਿਆ ਤੇ ਸਾਰੇ ਜੀਅ ਬੇਹੱਦ ਪ੍ਰੇਸ਼ਾਨ ਹੋ ਗਏ । ਖੁਦ ਮੂਰਤੀ ਦੇਵੀ ਵੀ ਮਾਨਸਿਕ ਤੌਰ 'ਤੇ ਹਿੱਲ ਗਈ, ਪਰ ਕਿਤੋਂ ਵੀ ਫਾਇਦਾ ਨਹੀਂ ਹੋਇਆ । ਇਸ ਦੌਰਾਨ ਉਨ੍ਹਾਂ ਨੂੰ ਦੱਸ ਪਈ ਫਰੀਦਕੋਟ ਦੇ ਭੋਲੂ ਵਾਲਾ ਰੋਡ 'ਤੇ ਮੰਦਰ ਬਣਾ ਕੇ ਬੈਠੀ ਅਖੌਤੀ ਮਾਤਾ ਆਸ਼ਾ ਰਾਣੀ ਦੀ । ਮੂਰਤੀ ਦੇਵੀ ਦੇ ਉਸ ਕੋਲ ਪਹੁੰਚ ਕਰਨ 'ਤੇ 'ਮਾਤਾ' ਨੇ ਕਿਹਾ ਕਿ ਉਹ ਬਿਲਕੁਲ ਫਿਕਰ ਨਾ ਕਰੇ, ਸਿਰਫ 3000 ਰੁਪਏ ਅਤੇ ਕੁਝ ਚੌਕੀਆਂ ਭਰਵਾ ਕੇ ਉਹ ਮਰੀਜ਼ ਨੂੰ ਨੌਂ-ਬਰ-ਨੌਂ ਕਰ ਦੇਵੇਗੀ ।

ਆਰਥਿਕ ਮੰਦੇ 'ਚੋਂ ਗੁਜ਼ਰ ਰਹੇ ਪਰਿਵਾਰ ਦੀ ਉਕਤ ਔਰਤ ਨੇ ਫੜ-ਫੜਾਕੇ ਤਿੰਨ ਹਜ਼ਾਰ ਰੁਪਿਆ ਆਸ਼ਾ ਰਾਣੀ ਨੂੰ ਲਿਆ ਫੜਾਇਆ । ਕਈ ਚੌਕੀਆਂ ਭਰਨ ਅਤੇ ਢਾਲੇ ਲਾਹੁਣ ਤੋਂ ਬਾਅਦ ਹਾਲਾਤ ਇਹ ਬਣ ਗਏ ਕਿ ਮੂਰਤੀ ਦੇਵੀ ਭਾਰੀ ਮਾਨਸਿਕ ਦਬਾਅ ਹੇਠ ਆ ਗਈ । ਮਰੀਜ਼ ਦਾ ਲੜਕਾ ਰਾਜ ਕੁਮਾਰ, ਇਕਾਈ ਦੇ ਵਰਕਰ ਗੁਰਜਿੰਦਰ ਦੇ ਸੰਪਰਕ ਵਿਚ ਸੀ ਜਿਸ ਕਰਕੇ ਪਰਿਵਾਰ ਨੂੰ ਬਰਗਾੜੀ ਵਿਖੇ ਲਿਆਇਆ ਗਿਆ । ਮਰਹੂਮ ਕ੍ਰਿਸ਼ਨ ਬਰਗਾੜੀ ਨੇ ਪਰਿਵਾਰ ਨੂੰ ਸਮਝਾਇਆ ਅਤੇ ਮਨੋਰੋਗਾਂ ਦੇ ਡਾਕਟਰ ਕੋਲ ਘੱਲਿਆ । ਤਿੰਨ-ਚਾਰ ਮਹੀਨੇ ਦੇ ਇਲਾਜ ਨਾਲ ਪਰਿਵਾਰ ਆਮ ਹਾਲਤ ਵਿਚ ਆ ਗਿਆ । ਇਸ ਉਪਰੰਤ ਇਕਾਈ ਦੇ ਸਰਵਸ੍ਰੀ ਗੁਰਜਿੰਦਰ, ਜਸਵੰਤ ਜੱਸ, ਰਾਜਿੰਦਰਜੀਤ, ਲਖਵਿੰਦਰ ਹਾਲੀ ਨੇ ਫਰੀਦਕੋਟ ਦੇ ਸਾਥੀਆਂ ਸੁਖਚੈਨ ਥਾਂਦੇਵਾਲਾ, ਬਲਕਾਰ ਤੇ ਨਿਰਮਲ ਸਿੰਘ ਸਮੇਤ ਸ੍ਰੀਮਤੀ ਮੂਰਤੀ ਦੇਵੀ ਅਤੇ ਰਾਜਕੁਮਾਰ ਨੂੰ ਨਾਲ ਲਿਆ ਅਤੇ ਅਖੌਤੀ ਮਾਤਾ ਕੋਲੋਂ ਠੱਗੇ ਹੋਏ ਪੈਸਿਆਂ ਦੀ ਮੰਗ ਕੀਤੀ । ਉਸਨੇ ਲਿਖਤੀ ਵਾਅਦਾ ਕੀਤਾ ਕਿ ਤੀਸਰੇ ਦਿਨ ਉਹ ਸਾਰੇ ਪੈਸੇ ਮੋੜ ਦੇਵੇਗੀ ਅਤੇ ਇਹ ਵੀ ਮੰਨਿਆ ਕਿ ਉਸ ਵਿਚ ਕੋਈ ਕਰਾਮਾਤ ਨਹੀਂ ਹੈ । ਪਰ ਮਿਥੇ ਦਿਨ 'ਤੇ ਪੈਸੇ ਮੰਗਣ ਜਦੋਂ ਟੀਮ ਗਈ ਤਾਂ ਅੱਗੋਂ ਸਾਹਮਣਾ ਹੋਇਆ ਸੌ ਤੋਂ ਵੱਧ ਹਥਿਆਰਬੰਦ ਪਾਖੰਡੀ ਸਿਆਣਿਆਂ ਨਾਲ । ਉਨ੍ਹਾਂ ਨੇ ਤਰਕਸ਼ੀਲਾਂ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਵੀ ਦਿੱਤੀਆਂ, ਪਰ ਟੀਮ ਨੇ ਟਕਰਾ ਤੋਂ ਗੁਰੇਜ਼ ਕੀਤਾ ।

ਸਬੰਧਤ ਕੇਸ ਨੂੰ ਜ਼ਿਲਾ ਕੰਜ਼ਿਊਮਰਜ਼ ਕੋਰਟ ਵਿਚ ਲਿਜਾਣ ਦਾ ਫੈਸਲਾ ਹੋਇਆ । ਫੋਰਮ ਨੇ ਮੁਦਈ ਦੇ ਬਿਆਨ ਅਤੇ ਸੁਸਾਇਟੀ ਦੇ ਮੈਂਬਰਾਂ ਦੀ ਗਵਾਹੀ ਦੇ ਆਧਾਰ ਤੇ ਸਾਧਣੀ ਆਸ਼ਾ ਰਾਣੀ ਤੋਂ ਇਸਦਾ ਉਤਰ ਮੰਗਿਆ । ਉਸਨੂੰ ਆਪਣੀ ਸਫਾਈ ਵਿਚ ਗਵਾਹ ਪੇਸ਼ ਕਰਨ ਦਾ ਮੌਕਾ ਦਿੱਤਾ ਗਿਆ, ਪਰ ਉਹ ਇਕ ਵੀ ਗਵਾਹ ਪੇਸ਼ ਨਹੀਂ ਕਰ ਸਕੀ ਅਤੇ ਅਸਿੱਧੇ ਤੌਰ 'ਤੇ ਉਸਨੇ ਆਪਣੇ ਉਪਰ ਲੱਗੇ ਦੋਸ਼ਾਂ ਨੂੰ ਕਬੂਲ ਕਰ ਲਿਆ । ਅਖੀਰ ਖਪਤਕਾਰ ਅਦਾਲਤ ਨੇ ਆਪਣਾ ਅਹਿਮ ਫੈਸਲਾ ਸੁਣਾਉਂਦਿਆਂ ਕਿਹਾ ਕਿ ਉਕਤ ਸਾਧਣੀ ਨੇ ਮੁਦਈ ਤੋਂ ਇਸ ਗੱਲ ਦੇ ਪੈਸੇ ਲਏ ਕਿ ਉਹ ਆਪਣੇ ਜਾਦੂ ਇਲਾਜਾਂ ਅਤੇ ਚਮਤਕਾਰਾਂ ਦੁਆਰਾ ਉਸਦੇ ਪਤੀ ਦਾ ਇਲਾਜ ਕਰੇਗੀ, ਪਰ ਉਹ ਅਜਿਹਾ ਕਰਨ ਵਿਚ ਪੂਰੀ ਤਰ੍ਹਾਂ ਅਸਫਲ ਰਹੀ ਅਤੇ ਨਾ ਹੀ ਆਪਣੇ ਬਚਾਅ ਪੱਖ ਵਿਚ ਕੋਈ ਗਵਾਹ ਪੇਸ਼ ਕਰ ਸਕੀ । ਲਿਹਾਜ਼ਾ ਅਦਾਲਤ ਨੇ ਉਸਨੂੰ 3000 ਰੁਪਿਆ, ਸਮੇਤ 500 ਰੁਪਏ ਜੁਰਮਾਨੇ ਦੇ ਤਿੰਨ-ਮਹੀਨੇ ਦੇ ਅੰਦਰ-ਅੰਦਰ ਅਦਾ ਕਰਨ ਦਾ ਹੁਕਮ ਸੁਣਾਇਆ ।

ਮਾਨਯੋਗ ਅਦਾਲਤ ਦੇ ਉਕਤ ਫੈਸਲੇ ਨਾਲ ਅਜਿਹੇ ਪਾਖੰਡੀਆਂ ਨੂੰ ਕਾਨੂੰਨ ਦੇ ਘੇਰੇ 'ਚ ਲਿਆਉਣ ਦਾ ਨਵਾਂ ਰਸਤਾ ਖੁੱਲਿਆ ਹੈ ।



*ਵਿਚਾਰ-ਵਿਸਥਾਰ :*

# ਕੇਵਲ ਪੁਸਤਕਾਂ ਪੜ੍ਹਨਾ ਹੀ ਵਿੱਦਿਆ ਦੀ ਪ੍ਰਾਪਤੀ ਨਹੀਂ, ਇੱਟਾਂ ਦੇ ਢੇਰ ਨੂੰ ਕੋਈ ਸਿਆਣਾ ਇਮਾਰਤ ਦਾ ਨਾਮ ਨਹੀਂ ਦਿੰਦਾ ।

ਉਪਰੋਕਤ ਦੋ ਸਤਰਾਂ ਪੁਸਤਕਾਂ ਪੜ੍ਹਨ ਦੀ ਅਹਿਮੀਅਤ ਨੂੰ ਘਟਾ ਕੇ ਨਹੀਂ ਵੇਖਦੀਆਂ ਬਲਕਿ ਇਹ ਪੁਸਤਕਾਂ ਰਾਹੀਂ ਪ੍ਰਾਪਤ ਕੀਤੇ ਗਿਆਨ ਤੋਂ ਜੀਵਨ ਲਈ ਇੱਕ ਸਹੀ ਸੇਧ, ਕੁਦਰਤ ਪ੍ਰਤੀ ਇੱਕ ਠੀਕ ਦ੍ਰਿਸ਼ਟੀਕੋਣ ਅਤੇ ਸਮਾਜ ਪ੍ਰਤੀ ਇੱਕ ਕਲਿਆਣਕਾਰੀ ਫਲਸਫ਼ਾ ਬਨਾਉਣ ਦੀ ਲੋੜ ਨੂੰ ਵਧੀਆਂ ਸ਼ਬਦਾਂ ਵਿੱਚ ਬਿਆਨ ਕਰਦੀਆਂ ਹਨ । ਜਿਵੇਂ ਇਮਾਰਤ ਬਨਾਉਣ ਲਈ ਇੱਟਾਂ ਦੀ ਲੋੜ ਹੁੰਦੀ ਹੈ ਉਸੇ ਤਰ੍ਹਾਂ ਵਿੱਦਿਆ ਹਾਸਲ ਕਰਨ ਲਈ ਪੁਸਤਕਾਂ ਦੀ ਲੋੜ ਹੁੰਦੀ ਹੈ । ਜਿਵੇਂ ਇੱਟਾਂ ਨੂੰ ਵਿਸ਼ੇਸ਼ ਤਰਤੀਬ ਦੇ ਕੇ ਹੀ ਇਮਾਰਤ ਬਣਾਈ ਜਾ ਸਕਦੀ ਹੈ ਓਵੇਂ ਕਿਤਾਬਾਂ ਵਿੱਚੋਂ ਗ੍ਰਹਿਣ ਕੀਤੇ ਵਿਚਾਰਾਂ ਉਪਰ ਤਰਕਪੂਰਨ ਢੰਗ ਨਾਲ ਸੋਚ ਵਿਚਾਰ ਕਰਕੇ ਹੀ ਸਹੀ ਸਿੱਟੇ ਕੱਢੇ ਜਾ ਸਕਦੇ ਹਨ । ਜਿਵੇਂ ਇੱਟਾਂ ਵਿੱਚ ਕੱਚੀਆਂ ਪਿੱਲੀਆਂ ਇੱਟਾਂ ਹੁੰਦੀਆਂ ਹਨ ਜੋ ਇਮਾਰਤ ਵਿੱਚ ਲੱਗ ਜਾਣ ਤਾਂ ਇਮਾਰਤ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ ਓਵੇਂ ਕੁੱਝ ਪੁਸਤਕਾਂ ਵਿੱਚ ਵੀ ਕੱਚੇ ਪਿੱਲੇ ਵਿਚਾਰ ਹੁੰਦੇ ਹਨ ਜਿਨ੍ਹਾਂ ਨੂੰ ਰੱਦ ਕਰਕੇ ਬਾਹਰ ਸੁੱਟਣ ਦੀ ਲੋੜ ਹੁੰਦੀ ਹੈ ।

ਸਾਨੂੰ ਪੁਸਤਕਾਂ ਵਿਚਲੀ ਜਾਣਕਾਰੀ(information)ਤੋਂ ਗਿਆਨ(knowledge) ਅਤੇ ਗਿਆਨ ਤੋਂ ਸਿਆਣਪ(wisdom) ਹਾਸਲ ਕਰਨ ਦਾ ਢੰਗ ਆਉਣਾ ਚਾਹੀਦਾ ਹੈ । ਵੱਖ ਵੱਖ ਵਰਤਾਰਿਆਂ ਬਾਰੇ ਜਾਣਕਾਰੀ ਇਕੱਠੀ ਕਰਦੇ ਜਾਣ ਨਾਲ ਅਸੀਂ ਗਿਆਨਵਾਨ ਤਾਂ ਹੋ ਜਾਂਦੇ ਹਾਂ ਪਰ ਜ਼ਰੂਰੀ ਨਹੀਂ ਕਿ ਇਕੱਠਾ ਕੀਤਾ ਗਿਆਨ ਸਾਨੂੰ ਸਿਆਣਾ ਵੀ ਬਣਾ ਦੇਵੇ । ਅੱਜ ਕੱਲ ਦੀ ਸਿੱਖਿਆ ਵਿੱਚ ਕਿਤਾਬਾਂ ਰਟਾ ਰਟਾ ਕੇ ਜਾਣਕਾਰੀ ਅਤੇ ਗਿਆਨ ਵਿੱਚ ਤਾਂ ਵਾਧਾ ਕਰ ਦਿੱਤਾ ਜਾਂਦਾ ਹੈ ਪਰ ਉਨ੍ਹਾਂ ਨੂੰ ਗਿਆਨ ਦੀ ਤਹਿ ਤੱਕ ਪਹੁੰਚਾ ਕੇ ਸਿਆਣੇ ਬਨਾਉਣ ਦੀ ਕੋਸ਼ਿਸ਼ ਨਹੀਂ ਕੀਤੀ ਜਾਂਦੀ । ਇਸ ਬਾਰੇ ਚਿੰਤਾ ਕਰਦਾ ਹੋਇਆ ਅੰਗਰੇਜ਼ ਕਵੀ ਅਤੇ ਚਿੰਤਕ ਟੀ.ਐਸ.ਈਲੀਅਟ ਵੀ ਕਹਿੰਦਾ ਹੈ ਕਿ ਅਸੀਂ ਸਿਆਣਪ ਨੂੰ ਗਿਆਨ ਦੇ ਢੇਰ ਵਿੱਚ ਗੁਆ ਲਿਆ ਹੈ । ਏਸੇ ਕਰਕੇ ਵਿਗਿਆਨ ਦੀਆਂ ਸੈਂਕੜੇ ਹਜ਼ਾਰਾਂ ਪੁਸਤਕਾਂ ਪੜ੍ਹ ਕੇ ਡਾਕਟਰ, ਇੰਜਨੀਅਰ, ਪ੍ਰੋਫੈਸਰ ਬਣੇ ਵਿਅਕਤੀ ਵੀ ਮੂਰਤੀਆਂ ਨੂੰ ਦੁੱਧ ਪਿਆਉਂਦੇ ਅਤੇ ਡੇਰਿਆਂ 'ਚ ਅਨਪੜ੍ਹ ਸਾਧਾਂ ਅੱਗੇ ਮੱਥੇ ਘਸਾਉਂਦੇ ਦੇਖੇ ਜਾ ਸਕਦੇ ਹਨ । ਉਨ੍ਹਾਂ ਉਪਰ ਵਿਚਾਰ-ਅਧੀਨ ਸਤਰਾਂ ਪੂਰੀ ਤਰ੍ਹਾਂ ਢੁਕਦੀਆਂ ਹਨ । ਉਹ ਉਨ੍ਹਾਂ ਨੂੰ ਮਿਲੀਆਂ ਇੱਟਾਂ ਤੋਂ ਇਮਾਰਤ ਬਨਾਉਣ ਵਿੱਚ ਨਾਕਾਮ ਰਹੇ ਹਨ । ਉਨ੍ਹਾਂ ਨੇ ਆਪਣੇ ਦਿਮਾਗਾਂ ਵਿੱਚ ਕਿਤਾਬਾਂ 'ਚੋਂ ਪੜ੍ਹੀ ਜਾਣਕਾਰੀ ਨੂੰ ਉਵੇਂ ਲੱਦਿਆ ਹੋਇਆ ਹੈ ਜਿੱਦਾਂ ਗਧੇ ਉਪਰ ਇੱਟਾਂ ਲੱਦੀਆਂ ਹੁੰਦੀਆਂ ਹਨ । ਜਿਵੇਂ ਇੱਕ ਚੰਗਾ ਰਾਜ ਮਿਸਤਰੀ ਇਨ੍ਹਾਂ ਇੱਟਾਂ ਤੋਂ ਵਧੀਆਂ ਇਮਾਰਤ ਬਣਾ ਦਿੰਦਾ ਹੈ ਜਿਸਤੋਂ ਉਸ ਵਿੱਚ ਰਹਿਣ ਵਾਲੇ ਵਿਅਕਤੀ ਸੁਖ ਹਾਸਲ ਕਰਦੇ ਹਨ ਉਸੇ ਤਰ੍ਹਾਂ ਠੀਕ ਵਿਚਾਰਧਾਰਾ ਦੀ ਅਗਵਾਈ ਵਿੱਚ ਕਿਤਾਬਾਂ ਤੋਂ ਲਈ ਜਾਣਕਾਰੀ ਨੂੰ ਵਿਅਕਤੀ ਅਤੇ ਸਮਾਜ ਦੇ ਸੁਖ ਵਿੱਚ ਵਾਧਾ ਕਰਨ ਲਈ ਵਰਤਿਆ ਜਾ ਸਕਦਾ ਹੈ ।

ਕੁੱਝ ਵਿਅਕਤੀ ਇੱਟਾਂ ਦੇ ਢੇਰ ਲਗਾਉਣ ਵਿੱਚ ਮਾਹਰ ਹੁੰਦੇ ਹਨ ਭਾਵ ਉਨ੍ਹਾਂ ਨੇ ਬਹੁਤ ਪੁਸਤਕਾਂ ਪੜ੍ਹੀਆਂ ਹੁੰਦੀਆਂ ਹਨ । ਪਰ ਉਹ ਕਿਸੇ ਵੀ ਮਸਲੇ ਸਬੰਧੀ ਠੀਕ ਪਹੁੰਚ ਅਪਨਾਉਣ ਵਿੱਚ ਨਾਕਾਮ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੇ ਇੱਟਾਂ ਤੋਂ ਇਮਾਰਤ ਨਹੀਂ ਬਣਾਈ ਹੁੰਦੀ ਭਾਵ ਪੜ੍ਹੇ ਹੋਏ ਗਿਆਨ ਨੂੰ ਠੀਕ ਵਿਚਾਰਧਾਰਾ ਦੀ ਲੜੀ ਵਿੱਚ ਨਹੀਂ ਪਰੋਇਆ ਹੁੰਦਾ, ਜਾਣਕਾਰੀ ਦਾ ਤੱਤ ਕੱਢ ਕੇ ਮਨ ਵਿੱਚ ਵਸਾਇਆ ਨਹੀਂ ਹੁੰਦਾ । ਕੁੱਝ ਨੇ ਤੂੜੀ ਬਹੁਤ ਇਕੱਠੀ ਕੀਤੀ ਹੁੰਦੀ ਹੈ ਦਾਣੇ ਘੱਟ ਕੱਢੇ ਹੁੰਦੇ ਹਨ । ਭਾਵ ਉਨ੍ਹਾਂ ਨੇ ਅਜਿਹੀਆਂ ਕਿਤਾਬਾਂ ਪੜ੍ਹੀਆਂ ਹੁੰਦੀਆਂ ਹਨ ਅਤੇ ਅਜਿਹਾ ਗਿਆਨ ਇਕੱਠਾ ਕੀਤਾ ਹੁੰਦਾ ਹੈ ਜਿਸਦੀ ਅਜੋਕੇ ਦੌਰ ਵਿੱਚ ਕੋਈ ਮਹੱਤਤਾ ਨਹੀਂ ਹੁੰਦੀ । ਅਜਿਹੀਆਂ ਪੁਸਤਕਾਂ ਪੜ੍ਹ ਕੇ ਅੱਜ ਦੇ ਸਮੇਂ ਦੀਆਂ ਸਮੱਸਿਆਵਾਂ ਨੂੰ ਸੁਲਝਾਇਆ ਨਹੀਂ ਜਾ ਸਕਦਾ ਸਗੋਂ ਬਹੁਤ ਵਾਰੀ ਅਜਿਹੀਆਂ ਪੁਸਤਕਾਂ ਪੜ੍ਹ ਕੇ ਆਦਮੀ ਸਹੀ ਰਾਹ ਤੋਂ ਭਟਕ ਵੀ ਜਾਂਦਾ ਹੈ । ਸੋ ਜ਼ਰੂਰੀ ਹੈ ਕਿ ਨਾ ਸਿਰਫ ਚੰਗੀਆਂ ਕਿਤਾਬਾਂ ਹੀ ਪੜ੍ਹੀਆਂ ਜਾਣ ਸਗੋਂ ਉਨ੍ਹਾਂ ਕਿਤਾਬਾਂ ਨੂੰ ਪੜ੍ਹ ਕੇ ਸਹੀ ਜੀਵਨ ਸੇਧ ਵੀ ਅਪਣਾਈ ਜਾਵੇ ।

ਰਾਜਪਾਲ ਸਿੰਘ

ਸ਼ੋਕ ਸਮਾਚਾਰ

ਕੋਟਕਪੂਰਾ-ਬਰਗਾੜੀ ਇਕਾਈ ਦੇ ਬਹੁਤ ਪੁਰਾਣੇ ਮੈਂਬਰ ਕਾ.ਮੇਜਾ ਸਿੰਘ ਦੇ ਵੱਡੇ ਲੜਕੇ ਹਰਬੰਸ ਸਿੰਘ ਦੀ ਬੇਵਕਤ ਮੌਤ ਤੇ ਅਦਾਰਾ ਦੁੱਖ ਦਾ ਇਜ਼ਹਾਰ ਕਰਦਾ ਹੈ ।

*ਸਾਡੀ ਧਰਤੀ:*

# ਥਲਮੰਡਲ

ਪ੍ਰੋ.ਸ਼ੁਭ ਪ੍ਰੇਮ

ਸਾਡੀ ਧਰਤੀ ਅਨੰਤ ਬ੍ਰਹਿਮੰਡ ਵਿੱਚ ਇੱਕ ਨਾ-ਗਿਣਨ ਯੋਗ ਹਸਤੀ ਰਖਦੀ ਹੈ। ਪਰ ਇਹ ਕੁਦਰਤ ਦਾ ਇੱਕ ਅਜਿਹਾ ਕਰਿਸ਼ਮਾ ਹੈ ਜਿਹੜਾ ਜ਼ਿੰਦਗੀ ਨਾਲ ਧੜਕਦਾ ਹੈ। ਮਸ਼ਹੂਰ ਵਿਗਿਆਨੀ ਫਿਲਾਸਫਰ ਜੇ.ਈਲਵਲੌਕ ਸਮੁੱਚੀ ਧਰਤੀ ਨੂੰ ਇੱਕ ਜਾਨਦਾਰ ਇਕਾਈ ਮੰਨਦਾ ਹੈ। ਧਰਤੀ ਉਪਰ ਜੋ ਵਾਪਰਦਾ ਹੈ ਉਹ ਇਸਦੇ ਜਿਉਂਦੇ ਹੋਣ ਦਾ ਸਬੂਤ ਅਤੇ ਇਸਦੇ ਜਿਉਂਦੇ ਰਹਿਣ ਦੀ ਜ਼ਰੂਰੀ ਸ਼ਰਤ ਹੈ। ਜਿਵੇਂ ਸਾਡੇ ਜਿਸਮ ਵਿੱਚ ਵਾਪਰ ਰਹੀਆਂ ਹਰ ਤਰ੍ਹਾਂ ਦੀਆਂ ਭੌਤਿਕੀ ਰਸਾਇਣਕ ਤਬਦੀਲੀਆਂ ਸਾਡੀ ਜ਼ਿੰਦਗੀ ਦੀਆਂ ਜਾਮਨ ਹਨ ਉਵੇਂ ਧਰਤੀ ਉਪਰਲੀਆਂ ਸਾਰੀਆਂ ਤਬਦੀਲੀਆਂ ਇਸ ਦੀ 'ਜ਼ਿੰਦਗੀ' ਨੂੰ ਮਹਿਫੂਜ ਰੱਖਣ ਦੀਆਂ ਜ਼ਿੰਮੇਵਾਰ ਹਨ। ਧਰਤੀ ਉਪਰ ਵਾਪਰ ਰਹੇ ਸਾਰੇ ਵਰਤਾਰੇ ਇੱਕ ਗਤੀਸ਼ੀਲ ਸੰਤੁਲਨ ਵਿੱਚ ਬੱਝੇ ਹੋਏ ਹਨ। ਕਿਸੇ ਇੱਕ ਪ੍ਰੀਕ੍ਰਿਆ ਵਿੱਚ ਵਾਪਰਨ ਵਾਲੀ ਤਬਦੀਲੀ ਦੂਜੀਆਂ ਪ੍ਰੀਕ੍ਰਿਆਵਾਂ ਵਿੱਚ ਤਬਦੀਲੀ ਪੈਦਾ ਕਰਦੀ ਹੈ ਅਤੇ ਇਹ ਸਿਲਸਿਲਾ ਬਦਸਤੂਰ ਜਾਰੀ ਰਹਿੰਦਾ ਹੈ। ਧਰਤੀ ਉਪਰ ਹੋਣ ਵਾਲੀ ਕਿਸੇ ਵੀ ਕ੍ਰਿਆ ਨੂੰ ਸਮਝਣ ਲਈ ਇਸ ਉਪਰ ਚੱਲ ਰਹੇ ਗਤੀਸ਼ੀਲ ਸੰਤੁਲਨ ਨੂੰ ਸਮਝਣਾ ਪਵੇਗਾ। ਸਾਡੀ ਧਰਤੀ ਜਾਨਦਾਰ ਕਿਵੇਂ ਬਣੀ ਇਹ ਇੱਕ ਅਜਿਹਾ ਇਤਫ਼ਾਕ ਹੈ ਜਿਸ ਵਿੱਚ:-

1.ਧਰਤੀ ਦੀ ਬ੍ਰਹਿਮੰਡ ਵਿੱਚ ਸਥਿਤੀ (ਸੂਰਜ ਤੋਂ ਧਰਤੀ ਦੀ ਦੂਰੀ ਇੰਨੀ ਹੈ ਜਿਸ ਨਾਲ ਸੂਰਜ ਤੋਂ ਆਉਣ ਵਾਲੀ ਊਰਜਾ ਦੀ ਮਿਕਦਾਰ ਜ਼ਿੰਦਗੀ ਲਈ ਸੁਖਾਵੇਂ ਹਾਲਾਤ ਪੈਦਾ ਕਰਦੀ ਹੈ)

2.ਧਰਤੀ ਦਾ ਪੁੰਜ (Mass) ਵਾਯੂ-ਮੰਡਲ, ਜਲ-ਮੰਡਲ ਅਤੇ ਥਲ-ਮੰਡਲ ਨੂੰ ਆਪਣੀ ਗਰੂਤਾ ਨਾਲ ਕਾਬੂ ਰੱਖਣ ਲਈ ਬਿਲਕੁਲ ਅਨੁਕੂਲ ਹੈ।

3.ਧਰਤੀ ਦੀ ਅਲੋਕਾਰ ਰਸਾਇਣਕ ਬਣਤਰ ਜਿਸ ਨਾਲ ਵਾਯੂ, ਪਾਣੀ, ਖਣਿਜ ਅਤੇ ਅਖੀਰ 'ਜ਼ਿੰਦਗੀ' ਹੋਂਦ ਵਿੱਚ ਆਏ।

4.ਧਰਤੀ ਦੇ ਇਕਲੌਤੇ ਉਪ-ਗ੍ਰਹਿ ਚੰਦਰਮਾ ਦੀ ਧਰਤੀ ਤੋਂ ਦੂਰੀ ਅਤੇ ਆਕਾਰ ਜਿਹੜਾ ਧਰਤੀ ਦੇ ਉਪਰ ਜਵਾਰ ਨੂੰ ਕੰਟਰੋਲ ਕਰਦਾ ਹੈ।

5.ਧਰਤੀ ਦੀ ਗੋਲਾਈ, ਵਾਰਸ਼ਿਕ ਗਤੀ,ਦੈਨਿਕ ਗਤੀ,ਧੁਰੀ ਦਾ ਝੁਕਾਅ(66½ 2') ਜਿਸ ਨਾਲ ਰੁੱਤਾਂ,ਦਿਨ-ਰਾਤ, ਤਾਪਮਾਨ ਦੀ ਵੰਡ, ਵਾਯੂਮੰਡਲੀ ਹਾਲਾਤ, ਹਵਾਵਾਂ ਅਤੇ ਨਤੀਜੇ ਵਜੋਂ ਕੁਦਰਤੀ ਤਬਦੀਲੀਆਂ ਦੀ ਇਲਾਕਾਈ ਵੰਡ ਹੋਂਦ ਵਿੱਚ ਆਏ।

ਇਹ ਸਾਰੇ ਇਤਫ਼ਾਕੀਆ ਵਰਤਾਰੇ ਧਰਤੀ ਨੂੰ ਇੱਕ ਅਦਭੁੱਤ ਸਥਿਤੀ ਬਖਸ਼ਦੇ ਹਨ।

ਅਸੀਂ ਅਕਸਰ ਕਹਿੰਦੇ ਹਾਂ ਕਿ ਤਬਦੀਲੀ ਮਾਦੇ ਦਾ ਗੁਣ ਹੈ। ਪਰ ਇੱਥੇ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕੋਈ ਵੀ ਤਬਦੀਲੀ ਨੇਮ-ਰਹਿਤ ਨਹੀਂ ਹੁੰਦੀ। ਸੁਆਲ ਹੈ ਕਿ ਅਸੀਂ ਇਸ ਨਿਯਮਬੱਧਤਾ ਵਿੱਚੋਂ ਕਿੰਨੇ ਕੁ ਰਹੱਸ ਲੱਭ ਸਕਦੇ ਹਾਂ। ਗੱਲ ਧਰਤੀ ਨੂੰ ਸਮਝਣ ਦੀ ਚੱਲ ਰਹੀ ਹੈ ਇਸ ਲਈ ਅਸੀਂ ਅਧਿਐਨ ਦੀ ਸੌਖ ਲਈ ਇਸ ਵਿਸ਼ਾਲ ਜੀਵ ਦੇ ਪੰਜ ਮੁਢਲੇ ਅੰਗਾਂ ਨੂੰ ਅਧਿਐਨ ਦੀ ਵਿਸ਼ਾ ਬਣਾਵਾਂਗੇ ਤਾਂ ਜੋ ਇਨ੍ਹਾਂ ਸਾਰੇ ਅੰਗਾਂ ਵਿੱਚ ਵਾਪਰਨ ਵਾਲੀਆਂ ਕ੍ਰਿਆਵਾਂ ਨੂੰ ਇੱਕ ਸੂਤਰਬੱਧ ਤਰੀਕੇ ਨਾਲ ਸਮਝਿਆ ਜਾ ਸਕੇ ਤੇ ਕਿਸੇ ਮੁਮਕਿਨ ਹੱਦ ਤੱਕ ਇਨ੍ਹਾਂ ਵਿਚਲੀ ਸਾਂਝ ਦਾ ਰਹੱਸ ਸਮਝਿਆ ਜਾ ਸਕੇ। ਵਿਗਿਆਨ ਨੇ ਸਾਨੂੰ ਬਹੁਤ ਕੁੱਝ ਉਜਾਗਰ ਕਰ ਦਿੱਤਾ ਹੈ।

ਇਸ ਵਿਸ਼ਾਲ ਜੀਵ ਦੇ ਪੰਜ ਮੁੱਖ ਅੰਗ ਮੰਨੇ ਜਾ ਸਕਦੇ ਹਨ :- 1. ਥਲਮੰਡਲ(Lithosphere), 2.ਜਲਮੰਡਲ (Hydrosphere), 3.ਵਾਯੂਮੰਡਲ(Atmosphere), 4.ਜੀਵ ਮੰਡਲ(Biosphere) , 5.ਚੇਤਨਾ ਮੰਡਲ(Noosphere)। ਇਨ੍ਹਾਂ ਪੰਜਾਂ ਅੰਗਾਂ ਵਿੱਚ ਵਾਪਰਨ ਵਾਲੀਆਂ ਕ੍ਰਿਆਵਾਂ ਇਸ ਲੇਖ ਲੜੀ ਦਾ ਵਿਸ਼ੇ-ਵਸਤੂ ਹੋਵੇਗਾ :-

**1.ਥਲਮੰਡਲ**(Lithosphere):ਥਲਮੰਡਲ ਧਰਤੀ ਦੇ ਖੁਸ਼ਕ ਹਿੱਸਿਆਂ ਨੂੰ ਕਿਹਾ ਜਾਂਦਾ ਹੈ। ਇਸ ਵਿੱਚ ਸੱਤੇ ਮਹਾਂਦੀਪ ਅਤੇ ਸਮੂਹ ਟਾਪੂ ਸ਼ਾਮਲ ਹਨ ਅਤੇ ਕੁੱਝ ਵਰਤਾਰਿਆਂ ਨੂੰ ਸਮਝਣ ਲਈ ਮਹਾਂਸਾਗਰਾਂ ਦੇ ਫਰਸ਼ ਨੂੰ ਇਸ ਵਿੱਚ ਸ਼ਾਮਲ ਕੀਤਾ ਜਾ ਸਕਦਾ ਹੈ। ਸਭ ਤੋਂ ਪਹਿਲੀ ਅਤੇ ਦਿਲਚੱਸਪ ਗੱਲ ਧਰਤੀ ਉਪਰ ਖੁਸ਼ਕੀ ਅਤੇ ਪਾਣੀ (ਮਹਾਂਦੀਪ ਤੇ ਮਹਾਂਸਾਗਰ) ਦੀ ਵੰਡ ਹੈ। ਇਹ ਇਕ ਇਤਫ਼ਾਕ ਹੈ ਜਾਂ ਡੀਜ਼ਾਈਨ ਕਿ ਜ਼ਮੀਨ ਤੋਂ ਸਮੁੰਦਰ ਇੱਕ ਦੂਜੇ ਹਿੱਸੇ ਤੋਂ ਉਲਟ(Antipodal)ਸਥਿਤ ਹਨ। ਧਰਤੀ ਇਕ ਗੋਲਾ ਹੈ। ਜੇਕਰ ਧਰਤੀ ਦੇ ਕਿਸੇ ਹਿੱਸੇ ਉਪਰ ਥਲ ਵਿਚੋਂ ਸੁਰਾਖ ਦੇ ਆਰ-ਪਾਰ ਲੰਘਾਈ ਜਾਵੇ ਤਾਂ ਦੂਜੇ ਪਾਸੇ ਪਾਣੀ ਨਿਕਲੇਗਾ। 95% ਦੇਸ਼ਾਂ ਵਿੱਚ ਅਜਿਹਾ ਹੋਵੇਗਾ। ਸਿਰਫ 5% ਦੀ ਗਲਤੀ ਮਿਲ ਸਕਦੀ ਹੈ।

*ਸਾਰੇ ਮਹਾਂਦੀਪ ਦੱਖਣ ਵੱਲ ਨੂੰ ਤਿਕੋਣੇ ਹਨ ਅਤੇ ਸਾਰੇ ਸਮੁੰਦਰ ਉਤਰ ਵੱਲ ਨੂੰ ਤਿਕੋਣੇ ਹਨ।

*ਸਮੁੰਦਰੀ ਤੇ ਮਹਾਂਦੀਪੀ ਪਹਾੜ ਉਤਰ ਤੋਂ ਦੱਖਣ ਜਾਂ ਪੂਰਬ ਤੋਂ ਪੱਛਮ ਦਿਸ਼ਾ ਵਿੱਚ ਹੀ ਹਨ।

*ਵੱਡੇ ਪਹਾੜ ਮਹਾਂਦੀਪਾਂ ਦੇ ਕਿਨਾਰਿਆਂ ਉਪਰ ਅਤੇ ਮਹਾਂਸਾਗਰਾਂ ਦੇ ਵਿਚਾਲੇ ਹਨ।(ਜ਼ਿਆਦਾ ਵਿਸਥਾਰ ਲਈ ਵੈਗਨਰ ਦਾ ਸਿਧਾਂਤ ਪੜ੍ਹਿਆ ਜਾ ਸਕਦਾ ਹੈ)।

*ਮਹਾਂਦੀਪ ਜਿੱਥੇ ਅੱਜ ਹਨ ਬਹੁਤ ਅਰਸਾ ਪਹਿਲਾਂ ਇੱਥੇ ਨਹੀਂ ਸਨ ਅਤੇ ਆਉਣ ਵਾਲੇ ਸਮਿਆਂ ਵਿਚ ਵੀ ਇੱਥੇ ਨਹੀਂ ਹੋਣਗੇ।

*ਜਿੱਥੇ ਅੱਜ ਪਹਾੜ ਹਨ ਇਹ ਵੀ ਇੱਥੇ ਨਹੀਂ ਸਨ ਅਤੇ ਨਾ ਹੀ ਆਉਣ ਵਾਲੇ ਸਮਿਆਂ ਵਿੱਚ ਇਨ੍ਹਾਂ ਦੀ ਹੋਂਦ ਇੱਥੇ ਰਹੇਗੀ। ਮਹਾਂਬਲੀ ਹਿਮਾਲਾ ਦੇ ਸਥਾਨ ਉਪਰ ਇੱਕ ਸਮੁੰਦਰ ਹੁੰਦਾ ਸੀ (ਟੈਥੀਜ਼) ਅਤੇ ਅਰਾਵਲੀ ਪਹਾੜ ਖਤਮ ਹੋਣ ਦੇ ਕਿਨਾਰੇ ਹਨ। ਮਹਾਂਦੀਪ ਵੀ ਆਪਣੀ ਜਗ੍ਹਾ ਤੋਂ ਖਿਸਕਦੇ ਰਹਿੰਦੇ ਹਨ। ਗਰੀਨਲੈਂਡ ਪੱਛਮ ਵੱਲ ਨੂੰ ਖਿਸਕ ਰਿਹਾ ਹੈ, ਹਿਮਾਲਾ ਉਚਾ ਹੋ ਰਿਹਾ ਹੈ। ਪਰ ਇਹ ਸਾਰਾ ਕੁੱਝ ਐਨੀ ਹੌਲੀ ਵਾਪਰਦਾ ਹੈ ਕਿ



ਅਸੀਂ ਇਸਨੂੰ ਆਪਣੀ ਜ਼ਿੰਦਗੀ ਦੇ ਦੌਰਾਨ ਦੇਖ ਨਹੀਂ ਸਕਦੇ ਇਹ ਸਭ ਕੁੱਝ ਕਿਉਂ ਹੋ ਰਿਹਾ ਹੈ ?

ਦੂਜੀ ਵੱਡੀ ਤਬਦੀਲੀ ਜਿਹੜੇ ਥਲਮੰਡਲ ਉਪਰ ਆਉਂਦੀ ਹੈ ਉਹ ਅਸੀਂ ਦੇਖਦੇ ਹਾਂ। ਇਸ ਵਾਸਤੇ ਅਸੀਂ ਮਹਾਂਵਿਨਾਸ਼, ਪਰਲੋ ਜਿਹੇ ਲਫ਼ਜ ਇਸਤੇਮਾਲ ਕਰਦੇ ਹਾਂ। ਇਹ ਹੈ ਭੁਚਾਲਾਂ ਦਾ ਆਉਣਾ ਅਤੇ ਜਵਾਲਾਮੁਖੀਆਂ ਦਾ ਫਟਣਾ। ਸਾਡਾ ਨੁਕਤਾ-ਨਿਗਾਹ ਤੋਂ ਇਹ ਕੁਦਰਤੀ ਆਫਤਾਂ ਹਨ। ਪਰ ਕੁਦਰਤ ਦੇ ਨਿਜ਼ਾਮ ਵਿੱਚ ਅਜਿਹੇ ਵਿਸ਼ੇਸ਼ਣ ਨਹੀਂ ਹਨ। ਉਥੇ ਐਂਵੇਂ ਕੁੱਝ ਨਹੀਂ ਵਾਪਰਦਾ। ਇਸਦੇ ਪਿੱਛੇ ਕੀ ਰਹੱਸ ਹੈ ?

ਤੀਜੀ ਤਬਦੀਲੀ ਜੋ ਧਰਤੀ ਉਪਰ ਲਗਾਤਾਰ ਬਦਸਤੂਰ ਵਾਪਰ ਰਹੀ ਹੈ ਉਹ ਹੈ ਚਟਾਨਾ ਦਾ ਬਨਣਾ, ਟੁੱਟਣਾ ਅਤੇ ਮਲਬੇ ਦਾ ਇੱਕ ਜਗ੍ਹਾ ਤੋਂ ਦੂਜੀ ਜਗ੍ਹਾ ਲਿਜਾਇਆ ਜਾਣਾ। ਇਹ ਕੰਮ ਕੌਣ ਕਰ ਰਿਹਾ ਹੈ ? ਇਹ ਧਰਤੀ ਦੀ ਸਤਹ ਉਪਰ ਹੋ ਰਹੀਆਂ ਮੌਸਮੀ ਤਬਦੀਲੀਆਂ (ਗਰਮੀ, ਸਰਦੀ, ਕੁਹਰਾ, ਗੜੇ, ਮੀਂਹ, ਖੁਸ਼ਕੀ ਵਗੈਰਾ) ਦਰਿਆ, ਨਦੀਆਂ, ਹਨੇਰੀਆਂ, ਝੱਖੜ, ਬਰਫ਼ਾਨੀ ਗਲੇਸ਼ੀਅਰ, ਸਮੁੰਦਰ ਦੀਆਂ ਲਹਿਰਾਂ, ਜ਼ਮੀਨ-ਦੋਜ਼ ਪਾਣੀ, ਇਸ ਸਾਰੇ ਮਲਬੇ ਦਾ ਲੱਖਾਂ ਟਨ ਰੋਜਾਨਾ ਦੀ ਤਾਦਾਦ ਨਾਲ ਇੱਧਰ-ਉਧਰ ਕਰ ਰਹੇ ਹਨ। ਪਹਾੜ ਖੁਰ ਰਹੇ ਹਨ ਅਤੇ ਸਾਰਾ ਮਲਬਾ ਸਮੁੰਦਰਾਂ, ਝੀਲਾਂ ਤੇ ਹੋਰ ਨੀਵੇਂ ਥਾਵਾਂ ਵਿੱਚ ਜਮ੍ਹਾਂ ਹੋ ਰਿਹਾ ਹੈ।

ਚੌਥਾ ਏਜੰਟ ਮਨੁੱਖ ਹੈ ਜੋ ਆਪਣੇ ਮਸ਼ੀਨੀ ਅੰਗਾਂ ਨਾਲ ਜ਼ਮੀਨ ਦੀ ਸਤਹ ਨੂੰ ਬਹੁਤ ਹੀ ਵੱਡੀ ਪੱਧਰ ਤੇ ਤਬਦੀਲ ਕਰ ਰਿਹਾ ਹੈ। ਸੜਕਾਂ, ਨਹਿਰਾਂ, ਬਿਲਡਿੰਗਾਂ, ਖੇਤ, ਖਾਲ, ਸਭ ਤਬਦੀਲੀ ਵਿੱਚ ਹਿੱਸਾ ਪਾ ਰਹੇ ਹਨ।

ਹੁਣ ਇੱਥੇ ਸੁਆਲ ਪੈਦਾ ਹੁੰਦਾ ਹੈ ਕਿ ਕੀ ਇਹ ਸਭ ਕੁੱਝ ਇੱਕ ਪਸਾਰੀ ਹੈ, ਇੱਕ ਲਕੀਰੀ ਦਿਸ਼ਾ ਵਿੱਚ ਹੋ ਰਿਹਾ ਹੈ ? ਜਾਂ ਇਸ ਤੋਂ ਵੀ ਪਹਿਲਾਂ ਕਿ ਇਹ ਸਭ ਹੋ ਹੀ ਕਿਉਂ ਰਿਹਾ ਹੈ ? ਇਨ੍ਹਾਂ ਸਾਰੀਆਂ ਤਬਦੀਲੀਆਂ ਦੇ ਹੁੰਦਿਆਂ ਧਰਤੀ ਸੰਤੁਲਨ ਵਿੱਚ ਕਿਵੇਂ ਰਹਿ ਸਕਦੀ ਹੈ ? ਜਾਂ ਫਿਰ ਇਸ ਗਤੀ ਵਿੱਚ ਸੰਤੁਲਨ ਕਿੱਥੇ ਹੈ ਜਿਸ ਕਰਕੇ ਅਸੀਂ ਇਸ ਨੂੰ ਗਤੀਸ਼ੀਲ ਸੰਤੁਲਨ ਆਖਦੇ ਹਾਂ ?

ਮਹਾਂਦੀਪਾਂ ਦੇ ਇਧਰ-ਉਧਰ ਖਿਸਕਣ ਤੇ ਪਹਾੜਾਂ ਦੇ ਬਨਣ ਤੇ ਸਮਝਣ ਲਈ ਧਰਤੀ ਦੀ ਉਪਰਲੀ ਪਰਤ ਨੂੰ ਇੱਕ ਫੁੱਟਬਾਲ ਨਾਲ ਤਸ਼ਬੀਹ ਦਿੱਤੀ ਜਾ ਸਕਦੀ ਹੈ। ਫੁੱਟਬਾਲ ਚਮੜੇ ਦੀਆਂ ਟਾਕੀਆਂ ਜੋੜ ਕੇ ਬਣਾਇਆ ਹੁੰਦਾ ਹੈ। ਇਸੇ ਤਰ੍ਹਾਂ ਧਰਤੀ ਦੀ ਉਪਰਲੀ ਪਰਤ ਵੀ ਪਲੇਟਾਂ ਜੁੜ ਕੇ ਬਣੀ ਹੋਈ ਹੈ (16 ਵੱਡੀਆਂ ਤੇ 8 ਛੋਟੀਆਂ ਪਲੇਟਾਂ) ਇਸ ਪਰਤ ਦੇ ਅੰਦਰ ਖੌਲਦਾ ਹੋਇਆ ਮੈਗਮਾ ਹੈ। ਜਿਸ ਤਰ੍ਹਾਂ ਉਬਲਦੇ ਹੋਏ ਗਾੜ੍ਹੇ ਪਦਾਰਥ ਵਿੱਚੋਂ ਲਹਿਰਾਂ ਉਠਦੀਆਂ ਹਨ ਉਵੇਂ ਹੀ ਧਰਤੀ ਦੇ ਅੰਦਰ ਇਹ ਲਹਿਰਾਂ ਉਠ ਰਹੀਆਂ ਹਨ। ਅਜਿਹਾ ਕਿਉਂ ਹੁੰਦਾ ਹੈ ? ਧਰਤੀ ਆਪਣੀ ਗਰੂਤਾ ਦੀ ਵਜ੍ਹਾ ਕਰਕੇ ਸਾਰੇ ਪਦਾਰਥ ਨੂੰ ਕੇਂਦਰ ਵੱਲ ਖਿੱਚਦੀ ਹੈ ਤੇ ਸੁੰਗੜਦੀ ਹੈ। ਦਬਾਅ ਵਧਣ ਨਾਲ ਅੰਦਰ ਗਰਮੀ ਵਧ ਜਾਂਦੀ ਹੈ। ਮੈਗਮਾ ਖੌਲਣ ਲਗਦਾ ਹੈ ਅਤੇ ਗਰਮੀ ਦੇ ਕਾਰਨ ਸਤਹ ਹੇਠਲੀਆਂ ਤਹਿਆਂ ਫੈਲ ਜਾਂਦੀਆਂ ਹਨ। ਉਪਰਲੀਆਂ ਪਲੇਟਾਂ ਇੱਕ ਦੂਜੀ ਤੋਂ ਪਰ੍ਹਾਂ ਖਿਸਕਣ ਲਗਦੀਆਂ ਹਨ ਅਤੇ ਧਰਤੀ ਉਪਰ ਦਰਾੜਾਂ ਪੈ ਜਾਂਦੀਆਂ ਹਨ। ਕਮਜ਼ੋਰ ਥਾਵਾਂ ਵਿਚੋਂ ਲਾਵਾ ਜਵਾਲਾਮੁਖੀ ਬਣ ਕੇ ਫੁੱਟਦਾ ਹੈ ਅਤੇ ਅੰਦਰ ਦਬਾਅ ਘਟਣ ਨਾਲ ਧਰਤੀ ਠੰਡੀ ਹੋ ਜਾਂਦੀ ਹੈ। ਬਿਲਕੁਲ ਉਸੇ ਤਰ੍ਹਾਂ ਜਿਵੇਂ ਪ੍ਰੈਸ਼ਰ ਕੁੱਕਰ ਵਿੱਚੋਂ ਪ੍ਰੈਸ਼ਰ ਨਿਕਲਣ ਨਾਲ ਹੁੰਦਾ ਹੈ। ਸਤਹ ਦੀਆਂ ਉਪਰਲੀਆਂ ਪਰਤਾਂ ਜਿਹੜੀਆਂ ਇਕ ਦੂਜੀ ਤੋਂ ਦੂਰ ਜਾਂਦੀਆਂ ਹਨ ਉਥੇ ਦਰਾੜਾਂ ਬਣ ਜਾਂਦੀਆਂ ਹਨ ਤੇ ਸਮੁੰਦਰ ਹੋਂਦ ਵਿਚ ਆਉਂਦੇ ਹਨ ਅਤੇ ਜਿਹੜੀਆਂ ਪਲੇਟਾਂ ਇੱਕ ਦੂਜੀ ਨਾਲ ਟਕਰਾਉਂਦੀਆਂ ਹਨ ਉਥੇ ਵਲ ਪੈ ਜਾਂਦੇ ਹਨ ਅਤੇ ਮਲਬਾ ਬਾਹਰ ਵੱਲ ਧੱਕਿਆ ਜਾਂਦਾ ਹੈ ਅਤੇ ਪਹਾੜ ਹੋਂਦ ਵਿੱਚ ਆ ਜਾਂਦੇ ਹਨ। ਸੁੰਗੜਨ ਤੇ ਫੈਲਣ ਦੀ ਇਹ ਕ੍ਰਿਆ ਲਗਾਤਾਰ ਚਲਦੀ ਹੈ ਤੇ ਧਰਤੀ ਇਕ ਸੰਤੁਲਨ ਵਿਚ ਰਹਿੰਦੀ ਹੈ।

ਦੂਜੀ ਗੱਲ ਦਰਿਆ, ਨਦੀਆਂ, ਗਲੇਸ਼ੀਅਰ ਆਦਿ ਸਮੁੰਦਰਾਂ ਵਿੱਚ ਮਲਬਾ ਇਕੱਠਾ ਕਰਦੇ ਰਹਿੰਦੇ ਹਨ, ਲੱਖਾਂ ਕਰੋੜਾਂ ਸਾਲਾਂ ਬਾਅਦ ਇਹ ਥਾਂ ਮਲਬੇ ਦੇ ਭਾਰ ਨਾਲ ਧਸਣ ਲਗਦਾ ਹੈ ਤਾਂ ਧਰਤੀ ਅੰਦਰ ਦਬਾਅ ਤੇ ਗਰਮੀ ਵਧਣ ਕਰਕੇ ਪਲੇਟਾਂ ਵਿਚ ਹਰਕਤ ਹੁੰਦੀ ਹੈ ਅਤੇ ਇਹ ਪਰਤਦਾਰ ਮਲਬਾ ਉਪਰ ਚੁੱਕਿਆ ਜਾਂਦਾ ਹੈ ਤੇ ਪਹਾੜ ਹੋਂਦ ਵਿੱਚ ਆਉਂਦੇ ਹਨ। ਧਰਤੀ ਉਪਰਲੇ ਸਾਰੇ ਏਜੰਟ (ਦਰਿਆ ਵਗੈਰਾ) ਧਰਤੀ ਦੀ ਉਪਰਲੀ ਸਤਹ ਨੂੰ ਪੱਧਰਾ ਕਰਦੇ ਰਹਿੰਦੇ ਹਨ ਅਤੇ ਅੰਦਰੂਨੀ ਗਰਮੀ ਧਰਤੀ ਨੂੰ ਸੰਤੁਲਨ ਵਿਚ ਰੱਖਣ ਲਈ ਕਦੇ ਪਹਾੜ ਤੇ ਕਦੇ ਦਰਾੜਾਂ ਪੈਦਾ ਕਰਦੀ ਰਹਿੰਦੀ ਹੈ। ਇਸ ਨੂੰ ਸਮ-ਸਥਿਤੀ ਦਾ ਸਿਧਾਂਤ ਕਿਹਾ ਜਾਂਦਾ ਹੈ। ਖੌਲਦੇ ਹੋਏ ਲਾਵਾ ਤਰੰਗਾਂ ਜਿਹੜੀਆਂ ਬਾਹਰ ਵੱਲ ਨੂੰ ਰੁਖ ਰਖਦੀਆਂ ਹਨ ਉਨਾਂ ਉਪਰਲੀਆਂ ਪਲੇਟਾਂ ਇੱਕ ਦੂਜੀ ਤੋਂ ਪਰਾਂ ਜਾਂਦੀਆਂ ਹਨ ਅਤੇ ਦਰਾੜਾਂ ਪੈ ਜਾਂਦੀਆਂ ਹਨ। ਜਿਹੜੀਆਂ ਤਰੰਗਾਂ ਇੱਕ ਦੂਜੀ ਵੱਲ ਨੂੰ ਆਉਂਦੀਆਂ ਹਨ ਉਹਨਾਂ ਉਪਰਲੀਆਂ ਪਲੇਟਾਂ ਇੱਕ ਦੂਜੀ ਨਾਲ ਟਕਰਾਉਂਦੀਆਂ ਹਨ ਅਤੇ ਪਹਾੜ ਹੋਂਦ ਵਿੱਚ ਆਉਂਦੇ ਹਨ, ਜਿਵੇਂ ਜ਼ਮੀਨ ਫਟ ਜਾਂਦੀ ਹੈ ਤਾਂ ਲਾਵਾ ਬਾਹਰ ਨਿਕਲ ਜਾਂਦਾ ਹੈ ਅਤੇ ਜਵਾਲਾਮੁਖੀ ਕ੍ਰਿਆ ਸ਼ੁਰੂ ਹੋ ਜਾਂਦੀ ਹੈ। ਪਰ ਇਹ ਸਾਰਾ ਕੁੱਝ ਕਿਸੇ ਵਿਨਾਸ਼ ਦਾ ਸੂਚਕ ਨਹੀਂ ਹੈ ਬਲਕਿ ਧਰਤੀ ਦੇ ਆਪਣੇ ਆਪ ਨੂੰ ਹਮੇਸ਼ਾ ਤਬਦੀਲੀ ਅਤੇ ਇਸ ਤਬਦੀਲੀ ਦੇ ਰਾਹੀਂ ਸੰਤੁਲਨ ਵਿੱਚ ਰੱਖਣ ਦੀ ਪ੍ਰੀਕ੍ਰਿਆ ਹੈ। ਇਹ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਜਵਾਲਾਮੁਖੀ, ਭੁਚਾਲ, ਦਰਾੜਾਂ ਪੈਣੀਆਂ ਜਾਂ ਸਤਹੀ ਜ਼ਮੀਨੀ ਦਾ ਪਹਾੜ ਬਣ ਕੇ ਉਭਰਨਾ, ਦਰਿਆਵਾਂ, ਨਦੀਆਂ ਦਾ ਪਹਾੜਾਂ ਤੋਂ ਮਲਬਾ ਢੋਣਾ, ਨੀਵੇਂ ਥਾਵਾਂ ਨੂੰ ਪੂਰਨਾ, ਮੌਸਮਾਂ ਦਾ ਚਟਾਨਾ ਨੂੰ ਤੋੜਨਾ, ਮਲਬੇ ਦੇ ਢੇਰਾਂ 'ਚੋਂ ਨਵੀਆਂ ਚਟਾਨਾਂ ਬਣਨਾ ਸਭ ਇਸ ਗਤੀਸ਼ੀਲ ਸੰਤੁਲਨ ਦੇ ਕਾਰਨ-ਕਾਰਜ ਦੇ ਅੰਗ ਹਨ। ਗਤੀਸ਼ੀਲ ਸੰਤੁਲਨ ਜਿਹੜਾ ਇਸ ਗ੍ਰਹਿ ਦੇ 'ਵਿਸ਼ਾਲ ਜੀਵ' ਹੋਣ ਦੀ ਜ਼ਾਮਨੀ ਭਰਦਾ ਹੈ।

ਸਹਾਇਤਾ : ਮਾ.ਚੰਨਣ ਸਿੰਘ ਜੀ ਨੇ ਆਪਣੀ ਮਾਤਾ ਸੁਖਦੇਵ ਕੌਰ ਦੀ ਯਾਦ ਵਿੱਚ 1000 ਰੁਪਏ ਇਕਾਈ ਤਲਵੰਡੀ ਸਾਬੋ ਨੂੰ ਸਹਾਇਤਾ ਵਜੋਂ ਦਿੱਤੇ।

# ਪਿੰਡ ਦੀ ਸੱਥ ਚੋਂ

ਐਸ. ਬਰਜਿੰਦਰ

ਬਲਦੇਵ :"ਓ ਆ ਬਈ ਜਗਵੀਰ ਸਿਆਂ, ਕੀ ਹਾਲ-ਚਾਲ ਐ ? ਓ ਆਜਾ ਕਿਤੇ ਬਿੰਦ ਸਾਡੇ ਅਨਪੜ੍ਹ ਬੰਦਿਆਂ ਕੋਲ ਵੀ ਬਹਿ ਜਿਆ ਕਰ। ਕੀ ਹੋ ਗਿਆ ਜੇ ਤੂੰ ਪਟਵਾਰੀ ਬਣ ਗਿਆ, ਸਾਡੇ ਲਈ ਤਾਂ ਤੂੰ ਓਹੀ ਭੋਲਾ ਈ ਐਂ। ਆਜਾ ਬਹਿ ਜਾ, ਹੋਰ ਸੁਣਾ ਕੀ ਹਾਲ ਚਾਲ ਐ ?"

ਜਗਵੀਰ: "ਹਾਲ-ਚਾਲ ਬਾਈ ਜੀ ਜਵਾਂ ਕੈਮ ਆ। ਡਿਊਟੀ ਕਰ ਆਈਦੀ ਐ, ਟੈਮ ਚੰਗਾ ਨੰਘੀ ਜਾਂਦੈ, ਹੋਰ ਆਪਾਂ ਨੂੰ ਕੀ ਜਾਹੀਦੈ ? ਤੂੰ ਸੁਣਾ ਕਿਵੇਂ ਕੱਟੀਦੀ ਐ ਜਿੰਦਗੀ ?"

ਬਲਦੇਵ: "ਜਿੰਦਗੀ-ਜੁੰਦਗੀ ਤਾਂ ਠੀਕ ਈ ਕੱਟੀਦੀ ਐ। ਆ ਤੇਰੇ ਆਲ੍ਹੇ ਬੇਲੀਆਂ ਨੇ ਪਿੰਡ 'ਚ ਹੋਰ ਈ ਚੰਦ ਚੜ੍ਹਾਤਾ।"

ਜਗਵੀਰ: "ਕੀਹਨੇ ਚੜ੍ਹਾਤਾ ਚੰਦ। ਸੁਖ ਐ ਊਂ ਤਾਂ। ਕੀਹਦੀ ਗੱਲ ਕਰਦੇ ਓਂ।"

ਦਰਸ਼ਨ: "ਓਮ ਬਾਣੀਏ ਦੇ ਮੁੰਡੇ ਰਮੇਸ਼ ਤੇ ਬਿੱਲੂ ਕਟਾਰੀਏ ਦੇ ਪੋਤੇ ਪਵਨ ਨੇ, ਪਰਸੋਂ ਪਿੰਡ ਦੀ ਸਾਂਝੀ ਮਸੀਤ ਢਾਅਤੀ, ਅਖੇ ਅਸੀਂ ਸਾਰੇ ਹਿੰਦੁਸਤਾਨ ਚੋਂ ਮਸੀਤਾਂ ਢਾਹ ਕੇ ਮੰਦਰ ਬਣਾਵਾਂਗੇ।"

ਜਗਵੀਰ: "ਕਮਾਲ ਐ। ਰਮੇਸ਼ ਤੇ ਪਵਨ ਨੇ ਏਹ ਕੰਮ ਕਿਵੇਂ ਕਰਤਾ। ਉਹ ਤਾਂ ਮੇਰੇ ਬਚਪਨ ਦੇ ਮਿੱਤਰ ਐ। ਓਹਨਾਂ 'ਚ ਐਨੀ ਸਪਿਰਟ ਕੀਹਨੇ ਭਰਤੀ। ਪਿੰਡ ਚੋਂ ਕਿਸੇ ਨੇ ਨੀਂ ਰੋਕਿਆ ਉਨ੍ਹਾਂ ਬੋਸ਼ਕੀ ਦੀਆਂ ਨਿੱਕਰਾਂ ਆਲਿਆਂ ਨੂੰ।"

ਬਲਦੇਵ: "ਹੂੰ ਬੋਸ਼ਕੀ ਦੀਆਂ ਨਿੱਕਰਾਂ ਆਲੇ। ਪਿੰਡ 'ਚ ਜੇ ਕਿਤੇ ਤੂੰ ਹੁੰਦਾ ਵੇਖਦਾ ਤਮਾਸ਼ਾ ਨਿੱਕਰਾਂ ਆਲਿਆਂ ਦਾ। ਉਨ੍ਹਾਂ ਨੇ ਸ਼ਹਿਰ ਦੇ ਆਸੇ ਪਾਸੇ ਦੇ ਪਿੰਡਾਂ ਦੇ ਲਾਲਿਆਂ ਦੇ ਮੁੰਡੇ 'ਕੱਠੇ ਕੀਤੇ ਹੋਏ ਸੀ। ਸਿਰਾਂ 'ਤੇ ਅਤੇ ਢਿੱਡਾਂ ਤੇ ਲਾਲ ਜਿਹੀਆਂ ਟਾਕੀਆਂ ਬੰਨੀਆਂ ਹੋਈਆਂ ਸੀ ਸਾਰਿਆਂ ਦੇ। ਹੱਥਾਂ 'ਚ ਸੱਬਲਾਂ, ਗੈਂਤੀਆਂ ਤੇ ਕਹੀਆਂ, ਪਿੰਡ ਆਲਿਆਂ ਨੇ ਬਥੇਰਾ ਰੋਕਿਆ ਬਈ ਪਿੰਡ ਦੀ ਸਾਂਝੀ ਥਾਂ ਐ, ਪਰ ਲੰਡਰ ਮੰਡੀਰ ਨੇ ਕਿਸੇ ਦੀ ਨੀ ਸੁਣੀ ਤੇ ਪੈ ਗਏ 'ਹਰ ਹਰ ਮਹਾਂਦੇਵ' ਕਹਿ ਕੇ, ਘੰਟੇ 'ਚ ਉਨ੍ਹਾਂ ਨੇ ਮਸੀਤ ਜੀ ਐਂ ਖਲਾਰ ਤੀ ਜਿਵੇਂ ਕਮਲੀ ਦਾ ਝਾਟਾ ਹੁੰਦੈ।

ਦਰਸ਼ਨ: "ਹਜੇ ਐਨਾ ਸ਼ੁਕਰ ਐ ਬਈ ਪਿੰਡ 'ਚ ਕੋਈ ਮੁਸਲਮਾਨਾਂ ਦਾ ਘਰ ਹੈਨੀ ਸੀ। ਨਾਲੇ ਉਂਝ ਵੀ ਮਸੀਤ ਸੁੰਨ-ਸਾਨ ਤੇ ਬੇਆਬਾਦ ਸੀ। ਜੇ ਕਿਤੇ ਕੋਈ ਮਸੀਤ 'ਚ ਰਹਿੰਦਾ ਹੁੰਦਾ ਤਾਂ ਯੱਬ ਖੜਾ ਹੋ ਜਾਣਾ ਸੀ, ਕਤਲੋ-ਗਾਰਤ ਹੋ ਜਾਣੀ ਸੀ। ਪਰ ਏਹਨਾਂ ਕੰਜਰ ਦਿਆਂ ਪੁੱਤਾਂ ਨੂੰ ਮਸੀਤ ਢਾਹ ਕੇ ਪਤਾ ਨੀ ਕੀ ਕਾਰੂੰ' ਦਾ ਖ਼ਜ਼ਾਨਾ ਮਿਲ ਗਿਆ। ਮਸੀਤ ਢਾਹ ਕੇ ਫਿਰ ਓਮੀ ਬਾਣੀਏ ਦੇ ਘਰੇ ਜਾ ਕੇ ਨੱਚੇ ਕੀ ਮੈਂ ਆਹਨਾਂ ਬੰਬ ਕੱਢਤੀ। ਪਤਾ ਨੀ ਬੇਜ਼ਬਾਨ ਇਮਾਰਤ ਢਾਹ ਕੀ ਜੰਗ ਜਿੱਤ ਲੀ। ਓਦਣ ਦੇ ਛੋਹਰ ਜੇ ਟੀਂਡਰੇ ਫਿਰਦੇ ਆ ਪਿੰਡ 'ਚ।"

ਬਲਦੇਵ: "ਦੇਖ ਲਾ ਦਰਸ਼ਨਾ ਟੈਮ ਟੈਮ ਦੀਆਂ ਗੱਲਾਂ ਆ, ਜਦੋਂ ਆਪਣੇ ਪਿੰਡਾਂ 'ਚ 'ਬਾਬਿਆਂ' ਦਾ ਪੂਰਾ ਜ਼ੋਰ ਸੀ ਏਹਨਾਂ ਦੇ ਸਾਰੇ ਘਰ ਕਿਵੇਂ ਵਿਲੂੰ-ਵਿਲੂੰ ਕਰਦੇ ਫਿਰਦੇ ਸੀ ਤੇ ਜਦੋਂ ਖਾੜਕੂਆਂ ਨੇ ਪਿੰਡ ਛੱਡ ਜਾਣ ਦੀ ਧਮਕੀ ਦਿੱਤੀ ਤਾਂ ਕਿਵੇਂ ਆਪਣੇ ਪਿੰਡ ਨੇ ਲਾਲਿਆਂ ਦੇ ਸਾਰਿਆਂ ਘਰਾਂ ਦੀ ਰਾਖੀ ਦਾ ਜਿੰਮਾ ਓਟਿਆ ਸੀ ਤੇ ਤੱਤੀ 'ਵਾ ਨਹੀ ਲੱਗਣ ਦਿੱਤੀ ਤੇ ਆਹ ਰਮੇਸ਼ ਤੇ ਪਵਨ ਤਾਂ ਰਾਤ ਨੂੰ ਸੌਂਦੇ ਵੀ ਥੋਡੇ ਘਰੇ ਹੁੰਦੇ ਸੀ ਤੇ ਉਹੀ ਰਮੇਸ਼ ਤੇ ਪਵਨ ਹੱਥਾਂ 'ਚ ਕਹੀਆਂ ਫੜ ਕੇ ਮਸੀਤ ਢਾਹੁਣ 'ਚ ਸਾਰਿਆਂ ਤੋਂ ਮੂਹਰੇ ਸੀ। ਮੂਰਖਾਂ ਨੇ ਪਿੰਡ ਆਲਿਆਂ ਦਾ ਮਿੰਨਤ-ਤਰਲਾ ਵੀ ਨਾ ਮੰਨਿਆ।"

ਜਗਵੀਰ: "ਅਸਲ 'ਚ ਸਾਰੇ ਪੁਆੜੇ ਦੀ ਜੜ੍ਹ ਈ ਧਰਮ ਐ। ਜਿਹੜੇ-ਜਿਹੜੇ ਮੁਲਕਾਂ ਦੀ ਨੀਂਹ ਧਰਮ ਦੇ ਆਧਾਰ ਤੇ ਟਿਕੀ ਐ ਓਥੇ ਐਹੋ-ਜਿਹੇ ਪਿੱਟ-ਸਿਆਪੇ ਪੈਂਦੇ ਈ ਹੁੰਦੇ ਆ। ਸ਼ਾਇਰ ਇਕਬਾਲ ਦਾ ਸ਼ੇਅਰ ਉਲਟਾ ਕਰਕੇ ਬੜਾ ਖੂਬ ਜਚਦਾ ਧਰਮਾਂ ਆਲ੍ਹਿਆਂ 'ਤੇ ਅਖੇ 'ਮਜ਼ਹਬ ਹੀ ਸਿਖਾਤਾ ਆਪਸ ਮੇਂ ਵੈਰ ਰੱਖਨਾ' ਧਰਮ ਬੰਦਿਆਂ 'ਚ ਵੱਟਾਂ ਪਾਉਂਦਾ ਕਿਉਂਕਿ ਧਾਰਮਿਕ ਲੋਕਾਂ ਨੂੰ ਆਪਣੇ ਧਰਮ ਨੂੰ ਸਭ ਤੋਂ ਉਤਮ ਸਾਬਤ ਕਰਨ ਦਾ ਜਨੂੰਨ ਸਵਾਰ ਹੁੰਦਾ ਤੇ ਏਸੇ ਜਨੂੰਨ ਨੇ ਗੁਜਰਾਤ 'ਚ ਹਜ਼ਾਰਾਂ ਬੇਕਸੂਰ ਲੋਕਾਂ ਦੀ ਜਾਨ ਲੈਲੀ। ਰੋਟੀ-ਰੋਜ਼ੀ ਲਈ ਘਰੋਂ ਨਿਕਲੇ ਹਜ਼ਾਰਾਂ ਮਜ਼ਦੂਰਾਂ, ਰਿਕਸ਼ਿਆਂ ਵਾਲਿਆਂ, ਰੇਹੜੀਆਂ ਵਾਲਿਆਂ, ਕਿਸਾਨਾਂ ਤੇ ਕਾਮਿਆਂ ਨੂੰ ਇਹ ਚਿੱਤ-ਚੇਤਾ ਵੀ ਨਹੀਂ ਸੀ ਕਿ ਧਾਰਮਿਕ ਜਨੂੰਨ ਏਸ ਤਰ੍ਹਾਂ ਉਨਾਂ ਦੀ ਜਾਨ ਲੈ ਲਊਗਾ। ਗੁਜਰਾਤ 'ਚ ਜਦੋਂ ਮੌਤ ਸੜਕਾਂ ਤੇ ਭੁੱਖੀ ਡੈਣ ਵਾਂਗ ਦਨਦਨਾਉਂਦੀ ਫਿਰਦੀ ਸੀ ਤਾਂ ਧਰਮ ਦੇ ਠੇਕੇਦਾਰ ਆਪਣਿਆਂ ਘੁਰਨਿਆਂ 'ਚ ਲੁਕੇ ਬੈਠੇ ਸਾਰਾ ਕੁਸ਼ ਦੇਖ ਰਹੇ ਸੀ ਤੇ ਜਦੋਂ ਸਭ ਕੁਛ ਸ਼ਾਂਤ ਹੋ ਗਿਆ ਤਾਂ ਇਨ੍ਹਾਂ ਨੇ ਆਪਣੀਆਂ ਵੋਟਾਂ ਪੱਕੀਆਂ ਕਰਨ ਲਈ ਪੀੜਤਾਂ ਦੇ ਮੋਢਿਆਂ ਤੇ ਹੱਥ ਧਰਨ ਦਾ ਡਰਾਮਾ ਕੀਤਾ। ਰਮੇਸ਼ ਤੇ ਪਵਨ ਵਰਗੇ ਸਾਧਾਰਨ ਬੰਦਿਆਂ ਦੀ ਗੱਲ ਛੱਡੋ, ਏਹਨਾਂ ਦੇ ਡੰਗੇ ਹੋਏ ਤਾਂ ਪੜ੍ਹੇ-ਲਿਖੇ ਪ੍ਰੋਫੈਸਰ, ਵਿਗਿਆਨੀ, ਬੁੱਧੀਜੀਵੀ ਵੀ ਆਪਸ 'ਚ ਲਕੀਰਾਂ ਕੱਢਕੇ ਖੜ੍ਹੋਗੇ ਪਰ ਇਸ 'ਚ ਇਨ੍ਹਾਂ ਦਾ ਬਹੁਤਾ ਕਸੂਰ ਨਹੀਂ, ਇਹ ਕਸੂਰ ਤਾਂ ਇਨ੍ਹਾਂ ਦੇ ਦਿਮਾਗਾਂ 'ਚ ਜ਼ਹਿਰ ਭਰਨ ਵਾਲੇ ਉਨ੍ਹਾਂ ਧਾਰਮਿਕ ਆਗੂਆਂ ਦਾ ਜਿਹੜੇ ਧਰਮ ਦੇ ਨਾਂ ਤੇ ਚੋਪੜੀਆਂ ਨਾਲੇ ਦੋ-ਦੋ ਖਾਂਦੇ ਆ"

ਦਰਸ਼ਨ: "ਓ ਜਿਵੇਂ ਕਹਿੰਦੇ ਹੁੰਦੇ ਆ ਨਾ ਅਖੇ ਕੀ



ਫਲਾਨਿਆ 'ਥੋਡਾ ਇੱਟ-ਕੁੱਤੇ ਦਾ ਵੈਰ ਆ'। ਘੱਟ ਮੁਸਲਮਾਨ ਵੀ ਨਹੀਂ, ਉਹ ਵੀ ਪਾਕਿਸਤਾਨ ਆਲਿਆਂ ਦੀ ਚੁੱਕਣਾ 'ਚ ਆਕੇ ਜੰਮੂ-ਕਸ਼ਮੀਰ 'ਚ ਆਵਦੇ ਈ ਭੈਣ-ਭਰਾਵਾਂ ਨੂੰ ਮਾਰੀ ਤੁਰੇ ਆਉਂਦੇ ਆ। ਅਖੇ ਕਸ਼ਮੀਰ ਅਜ਼ਾਦ ਕਰਾਉਣਾ। ਏਧਰ ਏਹ ਆਂਹਦੇ ਮੰਦਰ ਅਜ਼ਾਦ ਕਰਾਉਣਾ। ਗੱਲ ਕੋਈ ਕਸ਼ਮੀਰ 'ਚ ਹੁੰਦੀ ਐ, ਭੁਗਤਣੀ ਵਿਚਾਰੇ ਏਧਰਲੇ ਮੁਸਲਮਾਨਾਂ ਨੂੰ ਪੈਂਦੀ ਐ। ਏਹਨਾਂ ਦੀ ਤਾਂ ਉਹ ਗੱਲ ਐ ਅਖੇ ਡਿੱਗੀ ਖੋਤੇ ਤੋਂ ਗੁੱਸਾ ਘੁਮਿਆਰ ਤੇ। ਦੋਨਾਂ ਧਰਮਾਂ ਦੇ ਆਗੂ ਆਪਣੇ-ਆਪ ਨੂੰ ਰਾਮ ਤੇ ਅੱਲਾ ਦੀ ਅਲਾਦ ਦੱਸਦੇ ਆ। ਦੋਨਾਂ 'ਚੋਂ ਕੋਈ ਨਿੰਦਣ ਸਲਾਹੁਣ ਵਾਲਾ ਨੀਂ। ਦੋਨੋਂ ਇਕੋ ਥੈਲੀ ਦੇ ਚੱਟੇ-ਵੱਟੇ ਆ।"

ਜਗਵੀਰ: "ਦਰਸ਼ਨ ਯਾਰ ਗੱਲ ਤਾਂ ਤੇਰੀ ਠੀਕ ਆ ਪਰ ਜਿਹੜਾ ਕੁੱਤ-ਪੌਹ ਇਨ੍ਹਾਂ ਨੇ ਗੁਜਰਾਤ 'ਚ ਮੁਸਲਮਾਨਾ ਨਾਲ ਕੀਤਾ, ਸੁਣ ਕੇ ਦਿਲ ਦਹਿਲ ਜਾਂਦਾ। ਇਨ੍ਹਾਂ ਨੇ ਮੁਸਲਮਾਨਾਂ ਨੂੰ ਘਰੋਂ ਇਸ ਕਰਕੇ ਕੱਢ ਕੱਢ ਕੇ ਮਾਰਿਆ ਕਿ ਉਨ੍ਹਾਂ ਦਾ ਧਰਮ ਇਸਲਾਮ ਆ। ਜਨੂੰਨੀਆਂ ਨੇ ਜੁਆਕਾਂ ਤੇ ਔਰਤਾਂ ਨੂੰ ਵੀ ਨਹੀਂ ਬਖਸ਼ਿਆ। ਇੱਕ ਪ੍ਰੀਵਾਰ ਨੂੰ ਰਾਮ ਦੇ ਭਗਤਾਂ ਨੇ ਟਾਟਾ ਸੂਮੋ 'ਚ ਤਾਰਾਂ ਨਾਲ ਬਾਰੀਆਂ ਬੰਨ ਕੇ ਜਿਉਂਦੇ ਅੱਗ ਲਾ ਕੇ ਸਾੜਤਾ। ਗੱਲ ਕੀ ਦੁਕਾਨਾਂ, ਹੋਟਲ, ਬੱਸਾਂ, ਕਾਰਾਂ, ਕਾਰਖਾਨਿਆਂ, ਜਿਹੜੀ ਚੀਜ਼ ਮੂਹਰੇ ਆਈ ਫਨਾਹ ਕਰੀ ਗਏ। ਪੜ੍ਹੇ-ਲਿਖੇ ਡਾਕਟਰ, ਵਕੀਲ, ਇੰਜਨੀਅਰ ਸਾਰਿਆਂ ਦਾ ਖੂਨ ਵੇਹਦਿਆਂ-ਵੇਹਦਿਆਂ ਸਫੈਦ ਹੋ ਗਿਆ ਤੇ ਉਹਨਾਂ ਨੇ ਆਪਣੇ ਗੁਆਂਢੀਆਂ ਨੂੰ ਹੀ ਕੋਹ ਸੁੱਟਿਆ। ਰਾਮ ਦੇ ਨਾਂ ਤੇ ਗੁੰਡੇ-ਚੋਰਾਂ ਨੇ ਖੂਬ ਲੁੱਟ ਮਚਾਈ। ਹੋਰ ਤਾਂ ਹੋਰ ਇੱਕ ਜ਼ਨਾਨੀ ਨੂੰ ਅੱਠਵਾਂ ਮਹੀਨਾ ਲੱਗਾ ਸੀ ਤੇ ਚੰਗੀ ਪੜ੍ਹੀ-ਲਿਖੀ ਸੀ ਉਹ ਵੀ ਇਸ ਲੁੱਟ-ਮਾਰ 'ਚ ਖੂਬ ਹਿੱਸਾ ਲੈਂਦੀ ਸੀ। ਫਿੱਟੇ-ਮੂੰਹ ਐਹੋ-ਜਿਹੇ ਰਾਮ ਭਗਤਾਂ ਦੇ। ਭਲਾਂ ਪੁੱਛਣ ਆਲਾ ਹੋਵੇ ਬਈ ਥੋਡਾ ਰਾਮ ਥੋਨੂੰ ਇਹੀ ਸਿਖਿਆ ਦੇਕੇ ਗਿਆ ਬਈ ਜੇ ਮੇਰਾ ਮੰਦਰ ਨਾ ਬਣੇ ਤਾਂ ਅੱਗਾਂ ਲਾ ਦਿਓ।"

ਬਲਦੇਵ: "ਇਹ ਦੂਜੇ ਕੁ ਦਿਨ ਟਿੰਡ 'ਚ ਕਾਨਾ ਪਾਈ ਰਖਦੇ ਆ। ਇਕ ਦਿਨ ਕੱਢ ਈ ਲੈਣ ਖਾਂ ਕੱਟਾ-ਕੱਟੀ। ਯੱਬ ਮੁੱਕੇ ਵਿੱਚੋਂ।"

ਦਰਸ਼ਨ: "ਬਲਦੇਵ ਸਿਆਂ ਜੇ ਯੱਬ ਮੁੱਕ ਗਿਆ ਤਾਂ ਏਹਨਾਂ ਘਤਿੱਤੀਆਂ ਨੂੰ ਵੋਟਾਂ ਕੌਣ ਪਾਊ। ਆਹ ਭਾਜਪਾ ਆਲਿਆਂ ਨੂੰ ਪਹਿਲਾਂ ਕੋਈ 'ਬੇਰਾਂ ਵੱਟੇ' ਨੀ ਪੁੱਛਦਾ ਸੀ। ਏਹਨਾ ਦੇ ਹੱਥ ਮੰਦਰ ਆਲੀ ਐਸੀ 'ਗਿੱਦੜ-ਸਿੰਗੀ' ਆਈ ਪੌਂ-ਬਾਰਾਂ ਹੋਗੀਆਂ ਏਹਨਾਂ ਦੀਆਂ। ਰਹਿੰਦੀ ਕਸਰ ਕੱਢਤੀ ਅਡਵਾਨੀ ਦੀ ਰੱਥ ਯਾਤਰਾ ਨੇ, ਲੋਕਾਂ ਨੂੰ ਐਸਾ ਭੇਚਲਿਆ ਕਿ 'ਕੈਲ ਗਊ' ਆਗੂੰ ਲੋਕ ਏਹਨਾਂ ਦੇ ਮਗਰ ਲੱਗ ਤੁਰੇ। ਫੇਰ ਏਹਨਾਂ ਦੀ 'ਚੰਡਾਲ ਚੌਂਕੜੀ' ਨੇ ਲੋਕਾਂ ਦੇ ਦਿਮਾਗ 'ਚ ਮੰਦਰ ਵਾਲੀ ਗੱਲ ਏਡਜ਼ ਦੇ ਵਾਇਰਸ ਵਾਂਗ ਐਸੀ ਫੈਲਾਈ ਕਿ ਲੋਕਾਂ ਨੂੰ ਹੁਣ ਮੰਦਰ ਤੋਂ ਬਿਨਾਂ ਦੀਂਹਦਾ ਕੁਸ਼ ਨੀਂ। ਨਾ ਕੋਈ ਰੌਲਾ ਪਾਉਣ ਬਈ ਖੰਡ ਮਹਿੰਗੀ ਹੋਗੀ, ਨਾ ਕੋਈ ਰੌਲਾ ਪਾਉਂਦੈ ਬਈ ਨੌਕਰੀ ਨੀਂ ਮਿਲਦੀ, ਹੋਰ ਕਿੰਨੇ ਮਸਲੇ ਐ ਪਰ ਲੋਕ ਮੰਦਰ ਆਲੇ ਮਸਲੇ ਨੇ ਊਂਧੇ ਬਣਾ ਕੇ ਧਰਤੇ। ਪੁੱਛਣਾ ਹੋਵੇ ਬਈ ਜੇ ਮੰਦਰ ਜਾਂ ਮਸਜਿਦ ਬਣਜੂ, ਫਿਰ ਕਿਹੜਾ ਕਿਸੇ ਨੂੰ ਰੁਜ਼ਗਾਰ ਮਿਲਜੂ ਜਾਂ ਖੇਤਾਂ ਨੂੰ ਪਾਣੀ ਖੁੱਲਾ ਮਿਲਣ ਲੱਗਜੂ ਜਾਂ ਮੰਦਰ ਬਣਨ ਨਾਲ ਅਮਰੀਕਨ ਸੁੰਡੀ ਮਰਜੂ, ਲੋਕ ਭੇਡਾਂ ਆਗੂੰ ਬਣੇ ਫਿਰਦੇ ਆ। ਨਾਲੇ ਤਾਂ ਲੀਡਰ ਏਹਨਾਂ ਦੇ ਦੁੱਧ ਦਾ ਮੁੱਲ ਵਟਦੇ ਆ, ਫੇਰ ਉਨ ਲਾਹ ਕੇ ਛਿਛਕਰ ਦਿੰਦੇ ਆ, ਪੰਜਾਂ ਸਾਲਾਂ ਬਾਅਦ ਫਿਰ ਪੁਚਕਾਰ ਲੈਂਦੇ ਆ।"

ਬਲਦੇਵ: "ਗੱਲ ਠੀਕ ਐ ਥੋਡੀ, ਐਹੋ-ਜਿਹਾ ਕੋਈ ਧੂਤਕੜਾ ਪਿਆ ਰਵੇ, ਲੋਕ ਉਲਝੇ ਰਹਿੰਦੇ ਆ ਤੇ ਲੀਡਰਾਂ ਦੀ ਦੁਕਾਨ ਚਲਦੀ ਰਹਿੰਦੀ ਹੈ, ਸਾਲੇ ਮੇਰੇ ਲੋਕਾਂ ਨੂੰ ਕਿਵੇਂ ਮੂਰਖ ਬਣਾ ਕੇ ਲੁੱਟੀ ਜਾਂਦੇ ਆ।"

ਜਗਵੀਰ: "ਨਾਲੇ ਸਰਕਾਰਾਂ ਕਦੋਂ ਚਾਹੁੰਦੀਆਂ ਨੇ ਕਿ ਲੋਕ ਸਿਆਣੇ ਹੋਣ। ਜੇ ਲੋਕ ਸਿਆਣੇ ਹੋਗੇ ਤਾਂ ਸਾਰਿਆਂ ਤੋਂ ਪਹਿਲਾਂ ਸੰਘੀ ਲੀਡਰਾਂ ਦੀ ਨੱਪੀ ਜਾਊ। ਇਸ ਲਈ ਬੜੇ ਵਧੀਆ ਢੰਗ ਨਾਲ ਲੋਕਾਂ ਨੂੰ 'ਪੱਠੇ' ਪਾਏ ਜਾਂਦੇ ਆ। ਹੁਣ ਆਪਣੇ ਤਾਂ ਚੱਲੋ ਪਿੰਡਾਂ 'ਚ ਜਲੰਧਰ ਦੂਰਦਰਸ਼ਨ ਜਾਂ ਦਿੱਲੀ ਚੈਨਲ ਚਲਦਾ, ਸ਼ਹਿਰਾਂ 'ਚ ਕੇਬਲ ਕੁਨੈਕਸ਼ਨ ਐ, ਜੇ ਲੋਕਾਂ ਦਾ ਦਿਮਾਗ ਮਾੜਾ ਜਿਹਾ ਮੰਦਰ ਵਾਲੀ ਬਿਮਾਰੀ ਤੋਂ ਵਿਹਲਾ ਹੁੰਦਾ ਤਾਂ ਲੋਕ ਇੱਕ ਦੂਜੇ ਨਾਲ ਸੀਰੀਅਲਾਂ ਦੀ ਚਰਚਾ ਕਰਦੇ ਆ ਜਾਂ ਫਿਲਮਾਂ ਤੇ ਜਾਂ ਫਿਰ ਪੌਪ ਸ਼ੋਰਾਂ ਦੀ ਚਰਚਾ। ਜਿੱਦਣ ਐਤਵਾਰ ਹੁੰਦਾ ਲੋਕ ਕਿਤੇ ਚੰਗੀ ਗੱਲ ਨਾ ਸਿੱਖ ਜਾਣ, ਇਸ ਲਈ ਵੱਧ ਤੋਂ ਵੱਧ ਧਾਰਮਿਕ ਸੀਰੀਅਲ ਦਿਖਾਏ ਜਾਂਦੇ ਆ। ਇਕ ਗਿਣੀ-ਮਿਥੀ ਸਾਜਿਸ਼ ਆਗੂੰ ਲਗਦੈ ਸਭ ਕੁਸ਼। ਨੌਜੁਆਨ ਮੁੰਡੇ-ਕੁੜੀਆਂ ਦੱਸੋ ਕਿਵੇਂ ਇਸ ਧਾਰਮਿਕ ਤੇ ਅਸ਼ਲੀਲ ਦਲਦਲ ਚੋਂ ਬਾਹਰ ਨਿਕਲਣ। ਨਾ ਲੋਕ ਸਿਆਣੇ ਹੋਣ ਤੇ ਨਾ ਹੀ ਇਨ੍ਹਾਂ ਦੀ ਕੁਰਸੀ ਡੋਲੇ।"

ਦਰਸ਼ਨ: "ਆਵਦੀ ਕੁਰਸੀ ਖਾਤਰ ਈ ਆਪਣਾ ਸਰਪੰਚ ਚੁੱਪ ਕਰਕੇ ਦੇਖੀ ਗਿਆ ਸਾਰਾ ਕੁਸ਼, ਨਹੀਂ ਤਾਂ ਕੀ ਮਜਾਲ ਸੀ ਕੱਲ ਦੇ ਛੋਕਰਿਆਂ ਦੀ ਪੰਚਾਇਤ ਦੀ ਜੈਦਾਦ ਨੂੰ ਹੱਥ ਵੀ ਲਾ ਜਾਂਦੇ। ਸਰਪੰਚ ਨੂੰ ਪਤਾ ਸੀ ਵੀ ਜੇ ਹੁਣ ਏਹਨਾਂ ਨਾਲ ਵਿਗਾੜ ਲੀ ਫਿਰ ਮੈਨੂੰ ਵੋਟਾਂ ਕੌਣ ਪਾਊ ਕਿਉਂਕਿ ਅੱਧਾ ਪਿੰਡ ਹਿੰਦੂਆ ਦਾ ਆਪਣਾ।"

ਜਗਵੀਰ: "ਓ ਜੇ ਸਰਪੰਚ ਨੇ ਲਾਲਚ ਖਾਤਰ ਅੱਖਾਂ ਮੀਚ ਲੀਆਂ ਤਾਂ ਫਿਰ ਆਪਾਂ ਸੁਆਹ ਦੇ ਪੜ੍ਹੇ-ਲਿਖੇ ਆਂ। ਮੈਂ ਤਾਂ ਬਾਹਰੋਂ ਆਇਆ ਸੀ ਤੇ ਆਉਣ ਸਾਰ ਐਥੇ ਖੜ ਗਿਆ। ਮੈਂ ਘਰੋਂ ਨਾਹ-ਧੋਹ ਕੇ ਆਉਨਾ ਤੇ ਆਪਾਂ ਚਲਦੇ ਆਂ ਥਾਣੇ ਰਪੋਰਟ ਲਿਖਾਉਣ, ਬਈ ਪੰਚਾਇਤ ਦੀ ਜੈਦਾਦ ਨੂੰ ਨੁਕਸਾਨ ਸਰਪੰਚ ਦੀ ਸ਼ਹਿ ਤੇ ਪਿੰਡ ਦੇ ਬੰਦਿਆਂ ਨੇ ਪਚਾਇਆ।"

*ਨੀਤੀ-ਸ਼ਾਸ਼ਤਰ :*

# ਇਖ਼ਲਾਕ ਦਾ ਸਵਾਲ

ਹੇਮਰਾਜ ਸਟੈਨੋ

ਨੀਤੀ ਸ਼ਾਸ਼ਤਰ ਕੀ ਹੈ ? ਇਹ ਜੀਵਨ ਦੇ ਪਰਮ-ਉਦੇਸ਼ ਦੀ ਰੋਸ਼ਨੀ ਵਿੱਚ ਵਿਹਾਰ ਦੇ ਸ਼ੁਭ ਜਾਂ ਅਸ਼ੁਭ, ਠੀਕ ਜਾਂ ਗਲਤ ਅਤੇ ਕਰਤੱਵ ਅਤੇ ਨਾ-ਕਰਤੱਵ ਦੇ ਰੂਪ ਵਿੱਚ ਇਖਲਾਕੀ ਨਿਰਣਿਆਂ ਦੀ ਵਿਆਖਿਆ ਕਰਨ ਵਾਲਾ ਇੱਕ ਵਿਗਿਆਨ ਹੈ ? ਨੀਤੀ-ਸ਼ਾਸ਼ਤਰ ~ nzo/hGlFk ftØ *ਐਥਿਕਸ* (Ethics) ਕਿਹਾ ਜਾਂਦਾ ਹੈ ਜਿਹੜਾ ਯੂਨਾਨੀ ਭਾਸ਼ਾ ਦੇ ਸ਼ਬਦ *ਐਥੋਜ* (Ethos) ਤੋਂ ਨਿਕਲਿਆ ਹੈ ਜਿਸ ਦਾ ਅਰਥ ਹੈ ਸਮਾਜਿਕ ਪ੍ਰਥਾਵਾਂ । ਪਰ ਐਥਿਕਸ ਸ਼ਬਦ ਨੈਤਿਕਤਾ ਲਈ ਵੀ ਵਰਤ ਲਿਆ ਜਾਂਦਾ ਹੈ ਜਿਵੇਂ ਲੌਜਿਕ (Logic) ਨੂੰ ਤਰਕ-ਸ਼ਾਸ਼ਤਰ ਅਤੇ ਤਰਕ ਦੀ ਵਰਤੋਂ ਲਈ ਵਰਤ ਲਿਆ ਜਾਂਦਾ ਹੈ । ਇਸੇ ਤਰਾਂ ਦਾ ਇਸੇ ਭਾਸ਼ਾ ਦੇ ਸ਼ਬਦ *ਮੌਰਲਜ* ਜਾਂ *ਮੋਰਜ* (Moralis or Mores) ਤੋਂ ਸ਼ਬਦ *ਮੌਰਲ* (Moral) ਨਿਕਲਿਆ ਹੈ ਜਿਸ ਦਾ ਭਾਵ-ਅਰਥ ਹੁੰਦਾ ਹੈ ਸਮਾਜ ਦੁਆਰਾ ਪਸੰਦ ਕੀਤੀਆਂ ਜਾਂਦੀਆਂ ਵਿਵਹਾਰ ਦੀਆਂ ਵਿਧੀਆਂ । ਇਸ ਕਰਕੇ ਆਮ ਤੌਰ 'ਤੇ *ਨੈਤਿਕਤਾ (ਇਖਲਾਕ)* ਸ਼ਬਦ ਖਾਤਰ ਅੰਗਰੇਜ਼ੀ ਭਾਸ਼ਾ ਦਾ ਸ਼ਬਦ *ਮੌਰੈਲਿਟੀ* (Morality) ਵੱਧ ਵਰਤਿਆ ਜਾਂਦਾ ਹੈ ਅਤੇ *ਐਥਿਕਸ* (Ethics) ਸ਼ਬਦ ਨੂੰ ਨੀਤੀ-ਸ਼ਾਸ਼ਤਰ ਲਈ ਵਰਤ ਲਿਆ ਜਾਂਦਾ ਹੈ ।

ਇਖਲਾਕ ਦਾ ਸਵਾਲ ਕਿਵੇਂ ਵਿਚਾਰਿਆ ਜਾਵੇ ? ਇਸ ਨੂੰ ਸੌਖਾ ਸਮਝਣ ਲਈ ਆਪਾਂ ਪਹਿਲਾਂ ਇੱਕ ਠੋਸ ਇਤਿਹਾਸਕ ਤੱਥ ਲੈਂਦੇ ਹਾਂ । ਇਹ ਸਾਲ 1920 ਵਿਚ ਲਗਭਗ ਅੱਠ ਅਤੇ ਦੋ ਸਾਲਾਂ ਦੇ ਬੱਚਿਆਂ ਨੂੰ ਇੱਕ ਬਘਿਆੜ ਦੇ ਘੁਰਨੇ ਵਿੱਚੋਂ ਲੱਭੇ ਜਾਣ ਦਾ ਇੱਕ ਦਿਲਚਸਪ ਕੇਸ ਹੈ। ਛੋਟਾ ਬੱਚਾ ਤਾਂ ਕੁੱਝ ਮਹੀਨਿਆਂ ਮਗਰੋਂ ਹੀ ਮਰ ਗਿਆ ਪਰ ਵੱਡੀ ਬੱਚੀ ਜਿਸਦਾ ਨਾਮ ਕਮਲਾ ਰੱਖ ਦਿੱਤਾ ਗਿਆ ਸੀ ਉਹ ਸਾਲ 1929 ਤੱਕ ਜਿੰਦਾ ਰਹੀ । ਮਨੁੱਖੀ ਇਤਿਹਾਸ ਅੰਦਰ ਉਸਦੇ ਇਤਿਹਾਸ ਨੂੰ ਬਹੁਤ ਹੀ ਧਿਆਨ-ਪੂਰਵਕ ਸੁਰੱਖਿਅਤ ਰੱਖਿਆ ਗਿਆ ਹੈ। ਕਮਲਾ ਜਦੋਂ ਲੱਭੀ ਗਈ ਤਾਂ ਉਦੋਂ ਉਸ ਵਿੱਚ ਮਨੁੱਖੀ ਵਰਤਾਓ ਵਾਲੇ ਕੋਈ ਲੱਛਣ ਨਹੀਂ ਸਨ। ਉਹ ਚਾਰਾਂ (ਦੋਨੇ ਹੱਥ+ਦੋਨੇ ਪੈਰਾਂ)'ਤੇ ਹੀ ਤੁਰ ਸਕਦੀ ਸੀ । ਬਘਿਆੜ ਵਰਗੀ ਗੁੜਗੜਾਹਟ (Growls) ਤੋਂ ਸਿਵਾਏ ਕੋਈ ਭਾਸ਼ਾ ਨਹੀਂ ਬੋਲਦੀ ਸੀ। ਮਨੁੱਖਾਂ ਤੋਂ ਸ਼ਰਮਾਉਂਦੀ ਸੀ ਜਿਵੇਂ ਕਿ ਅਵਾਰਾ ਪਸ਼ੂ ਕਰਦੇ ਹਨ । ਬਹੁਤ ਜ਼ਿਆਦਾ ਪੁਚਕਾਰ-ਪੁਚਕਾਰ ਕੇ ਕੀਤੀ ਗਈ ਹਮਦਰਦੀ ਵਾਲੀ ਸਿਖਲਾਈ ਕਰਕੇ ਉਸਨੂੰ ਮੁਢਲੀਆਂ ਸਮਾਜਕ ਆਦਤਾਂ ਸਿਖਾਈਆਂ ਗਈਆਂ । ਮੌਤ ਹੋਣ ਤੋਂ ਪਹਿਲਾਂ ਉਹ ਬਹੁਤ ਹੀ ਹੌਲੀ-ਹੌਲੀ ਐਵੇਂ ਤੋਤਲੀ-ਜਿਹੀ ਬੋਲੀ, ਮਨੁੱਖੀ ਖਾਣਾ ਖਾਣ-ਪੀਣ ਅਤੇ ਪਹਿਨਣ ਦੀਆਂ ਆਦਤਾਂ ਅਤੇ ਇਸੇ ਤਰਾਂ ਦਾ ਹੋਰ ਕੁੱਝ ਸਿੱਖ ਗਈ ਸੀ । ਇਹ ਬਘਿਆੜ-ਬੱਚੀ ਵਿੱਚ ਮਨੁੱਖੀ ਪ੍ਰਾਣੀ ਹੋਣ ਦੀ ਸਮਝ ਦੀ ਸਰਾਸਰ ਅਣਹੋਂਦ ਸੀ ਜਿਹੜੀ ਉਸਨੂੰ ਭਾਲਣ ਮਗਰੋਂ ਹੋਲੀ ਹੋਲੀ ਪੈਦਾ ਹੋਈ ਸੀ ।ਸੋ ਵਿਅਕਤੀਤਵ ਦਾ ਉਭਰਨਾ ਪੂਰੀ ਤਰ੍ਹਾਂ ਨਾਲ ਮਨੁੱਖੀ ਸਮਾਜ ਦੇ ਇੱਕ ਅੰਗ ਵਜੋਂ ਹੋਣ ਤੇ ਹੀ ਨਿਰਭਰ ਕਰਦਾ ਹੈ, ਇਸ ਕਰਕੇ ਇਖਲਾਕ ਦਾ ਸਵਾਲ ਵੀ ਮਨੁੱਖ ਦੇ ਸਮਾਜ ਨਾਲ ਰਿਸ਼ਤੇ ਦਾ ਸਵਾਲ ਹੀ ਹੈ।

ਇਖਲਾਕ ਕੀ ਸ਼ੈਅ ਹੈ ? ਇਖਲਾਕ ਮਨੁੱਖ ਦੇ ਵਿਵਹਾਰ ਦੀ ਵਿਧੀ ਨੂੰ ਕਿਹਾ ਜਾਂਦਾ ਹੈ। ਵਿਵਹਾਰ ਕਿਸ ਨਾਲ ? ਸਪਸ਼ਟ ਹੈ ਕਿ ਸਮਾਜ ਨਾਲ। ਇਸ ਲਈ ਮਨੁੱਖ ਸਮਾਜ ਅੰਦਰ ਕਿਸ ਵਿਧੀ ਤਹਿਤ ਵਿਵਹਾਰ ਕਰਦਾ ਹੈ, ਇਹ ਉਸਦਾ ਇਖਲਾਕ ਕਹਿਲਾਉਂਦਾ ਹੈ ।

ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਇਹ ਪੈਮਾਨਾ ਕਿਵੇਂ ਤਹਿ ਕੀਤਾ ਜਾਵੇ ਕਿ ਕਿਸੇ ਮਨੁੱਖ ਦਾ ਵਿਵਹਾਰ ਠੀਕ ਹੈ ਜਾਂ ਗਲਤ, ਚੰਗਾ ਹੈ ਜਾਂ ਬੁਰਾ, ਸ਼ੁਭ ਹੈ ਜਾਂ ਅਸ਼ੁਭ । ਇਸਦਾ ਨਿਰਣਾ ਕਰਨ ਦਾ ਸਭ ਤੋਂ ਪਹਿਲਾ ਪੈਮਾਨਾ ਸਮਾਜਿਕ ਪ੍ਰਥਾਵਾਂ ਜਾਂ ਰੀਤਾਂ ਬਣਦੀਆਂ ਹਨ । ਪਰ ਸਮਾਜਿਕ ਪ੍ਰਥਾਵਾਂ ਵੀ ਵੱਖੋ-ਵੱਖਰੀਆਂ ਹਨ ਜਿਵੇਂ ਕਿ ਅਮਰੀਕਾ ਅੰਦਰ ਗਾਂ ਦਾ ਮਾਸ ਖਾਣਾ ਠੀਕ ਮੰਨਿਆ ਜਾਂਦਾ ਹੈ ਜਦ ਕਿ ਸਾਡੇ ਦੇਸ਼ ਅੰਦਰ ਇਸਨੂੰ ਗਲਤ (ਜਾਂ ਪਾਪ) । ਇਸ ਲਈ ਸਮਾਜਕ ਪ੍ਰਥਾਵਾਂ ਇਖਲਾਕੀ ਤੌਰ ਤੇ ਕੀ ਠੀਕ ਹੈ ਜਾਂ ਕੀ ਗਲਤ ਦਾ ਨਿਰਣਾ ਕਰਨ ਲਈ ਇਹੋ-ਜਿਹਾ ਆਧਾਰ ਨਹੀਂ ਬਣ ਸਕਦੀਆਂ ਜੋ ਸਭ ਨੂੰ ਪ੍ਰਵਾਨ ਹੋਣ। ਦੂਸਰੇ ਨੰਬਰ ਤੇ ਸਭ ਤੋਂ ਵੱਡਾ ਆਧਾਰ ਧਰਮ ਦਾ ਹੈ। ਧਰਮ ਦੋ ਤਰ੍ਹਾਂ ਦੇ ਹਨ। ਪਹਿਲੀ ਕਿਸਮ ਦੇ ਧਰਮ ਕਿਸੇ ਅਲੌਕਿਕ ਸ਼ਕਤੀ ਨੂੰ ਮੰਨਦਿਆਂ ਹੋਇਆਂ ਉਸਦੀ ਇੱਛਾ ਜਾਂ ਰਜ਼ਾ ਅਨੁਸਾਰ ਚੱਲਣ ਨੂੰ ਸਹੀ ਇਖਲਾਕ ਸਮਝਦੇ ਹਨ ਜਿਵੇਂ ਕਿ ਸਿੱਖ ਧਰਮ ਹੈ। ਇਸ ਵਿੱਚ ਇਖਲਾਕ ਦੇ ਉਚਾ ਚੁੱਕਣ ਲਈ! ਪੰਜ ਖੰਡਾਂ ਦਾ ਉਪਦੇਸ਼ ਹੈ - ਧਰਮ ਖੰਡ, ਗਿਆਨ ਖੰਡ, ਕਰਮ ਖੰਡ ਆਦਿ । ਹਿੰਦੂ ਧਰਮ ਦੇ ਗ੍ਰੰਥ "ਗੀਤਾ" 'ਚ ਨੈਤਿਕ ਜੀਵਨ ਦੇ ਤਿੰਨ ਮਾਰਗ ਹਨ - ਗਿਆਨ ਮਾਰਗ, ਭਗਤੀ ਮਾਰਗ, ਕਰਮ ਮਾਰਗ । ਇਹ ਦੱਸਣ ਤੋਂ ਸਾਡਾ ਭਾਵ ਇਹ ਹੈ ਕਿ ਜਿਹੜੇ ਧਰਮ ਕਿਸੇ ਅਲੌਕਿਕ ਸ਼ਕਤੀ ਦੀ ਹੋਂਦ ਨੂੰ ਮੰਨਦੇ ਹਨ ਉਨ੍ਹਾਂ ਦੇ ਇਖਲਾਕ ਨੂੰ ਕਾਇਮ ਰੱਖਣ ਜਾਂ ਉੱਚਾ ਚੁੱਕਣ ਵਿੱਚ ਉਸ ਅਲੌਕਿਕ ਸ਼ਕਤੀ ਦਾ ਭੈ ਸਮੋਇਆ ਹੁੰਦਾ ਹੈ । ਕਿਉਂਕਿ ਉਨ੍ਹਾਂ ਦੀ ਦਲੀਲ ਹੁੰਦੀ ਹੈ ਕਿ ਜੇ ਬੁਰਾ ਕਰਮ ਕੀਤਾ ਤਾਂ ਉਹ ਅਲੌਕਿਕ ਸ਼ਕਤੀ ਉਸਦੀ ਸਜ਼ਾ ਜ਼ਰੂਰ ਦੇਵੇਗੀ । ਪਰ ਭੈ ਅਧੀਨ ਕੀਤੇ ਕਰਮ ਨੂੰ ਅਸੀਂ ਵਿਅਕਤੀ ਦੁਆਰਾ ਇਖਲਾਕ ਨੂੰ ਧਿਆਨ ਵਿੱਚ ਰੱਖਕੇ ਕੀਤਾ ਕਰਮ ਨਹੀਂ ਕਹਿ ਸਕਦੇ। ਕੁੱਝ ਧਰਮ ਅਲੌਕਿਕ ਸ਼ਕਤੀ ਨੂੰ ਪ੍ਰਵਾਨ ਨਹੀਂ ਕਰਦੇ ਜਿਵੇਂ ਕਿ ਬੁੱਧ ਧਰਮ । ਇਸ ਅਨੁਸਾਰ ਅਸ਼ਟਾਂਗ (ਅੱਠ) ਮਾਰਗ-ਠੀਕ ਦ੍ਰਿਸ਼ਟੀ,ਠੀਕ ਨਿਸ਼ਚਾ, ਠੀਕ ਕਰਮ ਆਦਿ- ਤੇ ਚੱਲਣਾ ਹੀ ਇਖਲਾਕੀ ਹੈ। ਮਿਸਾਲਾਂ ਹੋਰ ਵੀ ਹਨ ਪਰ ਇਸਤੋਂ ਹੀ ਸਿੱਧ ਹੋ ਜਾਂਦਾ ਹੈ ਕਿ ਧਰਮ ਇਖਲਾਕ ਬਾਰੇ ਇੱਕ-ਮੱਤ ਨਹੀਂ ਹਨ ।

ਕੀ ਇਖਲਾਕ ਸਬੰਧੀ ਨਿਰਣਾ ਵਿਅਕਤੀ ਤੇ ਛੱਡ ਦਿੱਤਾ ਜਾਣਾ ਚਾਹੀਦਾ ਹੈ ? ਨਹੀਂ । ਕਿਉਂਕਿ ਹਰ ਇੱਕ ਵਿਅਕਤੀ ਲਈ ਇਖਲਾਕ ਬਾਰੇ ਆਪਣਾ ਵੱਖਰਾ ਨਿਰਣਾ ਹੋ ਸਕਦਾ ਹੈ । ਕੋਈ ਵਿਅਕਤੀ ਭੁੱਖ ਦੇ ਮਾਰੇ ਚੋਰੀ ਕਰਨ ਨੂੰ ਇਖਲਾਕੀ ਤੌਰ ਤੇ ਠੀਕ ਹੋਣ ਦਾ ਨਿਰਣਾ ਦੇ ਸਕਦਾ ਹੈ ਅਤੇ ਕੋਈ ਦੂਸਰਾ ਵਿਅਕਤੀ ਇਸਦੀ ਬਜਾਏ ਜਦੋਜਹਿਦ ਦੇ ਰਾਹ ਨੂੰ ਇਖਲਾਕੀ ਤੌਰ ਤੇ ਠੀਕ ਠਹਿਰਾ ਸਕਦਾ ਹੈ। ਸੋ ਕਹਿਣ ਤੋਂ ਭਾਵ ਇਹ ਹੈ ਕਿ ਇਸ ਸਵਾਲ ਦਾ ਨਿਰਣਾ ਸੁਤੰਤਰ ਰੂਪ ਵਿੱਚ ਵਿਅਕਤੀ ਤੇ ਵੀ ਨਹੀਂ ਛੱਡਿਆ ਜਾ ਸਕਦਾ ।

ਕੀ ਆਪਣੇ ਉਦੇਸ਼ ਦੀ ਪੂਰਤੀ ਲਈ ਵਰਤੇ ਜਾਂਦੇ ਸਾਧਨਾਂ ਨੂੰ ਇਖਲਾਕ ਦਾ ਆਧਾਰ ਮੰਨਿਆ ਜਾ ਸਕਦਾ ਹੈ ? ਮਹਾਤਮਾ ਗਾਂਧੀ ਜੀ ਦਾ ਇਹੀ ਮੰਨਣਾ ਸੀ । ਉਹ ਉਦੇਸ਼ ਨੂੰ ਨਹੀਂ ਬਲਕਿ ਸਾਧਨਾਂ ਦੇ ਸ਼ੁਭ ਜਾਂ ਅਸ਼ੁਭ ਨੂੰ ਇਖਲਾਕੀ ਨਿਰਣੇ ਦਾ ਆਧਾਰ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਜੇਕਰ ਸਾਧਨ ਅਸ਼ੁਭ ਹੈ ਤਾਂ ਉਦੇਸ਼ ਆਪਣੇ ਆਪ ਹੀ ਅਸ਼ੁਭ ਹੋ ਜਾਂਦਾ ਹੈ ਅਤੇ ਅਸ਼ੁਭ ਸਾਧਨ ਦੁਆਰਾ ਪ੍ਰਾਪਤ ਕੀਤਾ ਗਿਆ ਉਦੇਸ਼ ਭੀ ਅਸ਼ੁਭ ਹੋ ਜਾਵੇਗਾ *(A Good end achieved by bad means, becomes bad)* ਇਸੇ ਕਰਕੇ ਉਹ ਅੰਗਰੇਜ਼ਾਂ ਖਿਲਾਫ ਅਜ਼ਾਦੀ ਦੇ ਅੰਦੋਲਨ ਵਿੱਚ ਕਿਸੇ ਵੀ ਕਿਸਮ ਦੀ ਹਿੰਸਾ ਨੂੰ ਮੂਲੋਂ ਗਲਤ ਸਮਝਦੇ ਸਨ । ਉਨ੍ਹਾਂ ਦਾ ਮੰਨਣਾ ਸੀ "ਅਹਿੰਸਾ ਪਰਮੋ ਧਰਮਾ"। ਇਸੇ ਆਧਾਰ ਤੇ ਹੀ ਉਹ ਸ੍ਰੀ ਗੁਰੂ ਗੋਬਿੰਦ ਸਿੰਘ, ਮਹਾਰਾਣਾ ਪ੍ਰਤਾਪ, ਸ਼ਿਵਾਜੀ, ਅਤੇ ਭਗਤ ਸਿੰਘ ਵਰਗੀਆਂ ਸ਼ਖਸੀਅਤਾਂ ਨੂੰ ਭਟਕੇ ਹੋਏ ਦੇਸ਼-ਭਗਤ ਕਰਾਰ ਦਿੰਦੇ ਸਨ। ਪਰ ਉਹ ਮਹਾਂ-ਭਾਰਤ ਦੇ ਉਕਤ ਵਚਨ ਦਾ ਸਹੀ ਅਰਥ ਨਹੀਂ ਕੱਢ ਸਕੇ (ਜਾਂ ਜਾਣ ਬੁੱਝਕੇ ਨਹੀਂ ਕੱਢਿਆ)। ਕਿਉਂਕਿ "ਅਹਿੰਸਾ ਪਰਮੋ ਧਰਮਾ" ਦਾ ਮਤਲਬ ਇਹ ਨਹੀਂ ਬਣਦਾ ਕਿ ਅਹਿੰਸਾ ਇੱਕੋ-ਇੱਕ ਧਰਮ ਹੈ। ਸਗੋਂ ਮਹਾਂ-ਭਾਰਤ ਵਿੱਚ ਹੀ ਅੱਗੇ ਦਰਜ ਹੈ ਕਿ ਕੋਈ ਵੀ ਕਰਮ ਕਰਨ ਵਾਲਾ ਵਿਅਕਤੀ ਕਦੇ ਵੀ ਪੂਰਨ ਰੂਪ ਵਿੱਚ ਅਹਿੰਸਕ ਨਹੀਂ ਹੋ ਸਕਦਾ । ਨਾਲੇ ਅਮਲੀ ਤੌਰ 'ਤੇ ਵੀ ਗਾਂਧੀ ਜੀ ਦਾ ਕਥਨ ਉਨ੍ਹਾਂ ਦੇ ਆਪਣੇ ਅਮਲ ਵਿੱਚ ਹੀ ਗਲਤ ਨਿਕਲਿਆ ਕਿਉਂਕਿ ਜਦੋਂ ਅੰਗਰੇਜ਼ਾ ਦੇ ਇੱਥੋਂ ਚਲੇ ਜਾਣ ਤੋਂ ਫੌਰੀ ਬਾਅਦ ਕਸ਼ਮੀਰ ਤੇ ਹਮਲਾ ਹੋਇਆ ਤਾਂ ਗਾਂਧੀ ਜੀ ਦੀ ਹੀ ਅਗਵਾਈ ਅਧੀਨ ਚੱਲ ਰਹੀ ਕਾਂਗਰਸੀ ਸਰਕਾਰ ਨੂੰ ਗਾਂਧੀ ਜੀ ਨੇ ਉਥੇ ਅਹਿੰਸਾ ਦੀ ਬਜਾਏ ਤੋਪਾਂ ਦਾ ਮੀਂਹ ਵਰ੍ਹਾਉਂਣ ਦਾ ਹੁਕਮ ਦਿੱਤਾ । ਸੋ ਉਦੇਸ਼-ਪੂਰਤੀ ਲਈ ਕਿਸੇ ਇੱਕ ਵੇਲੇ ਕੋਈ ਹੋਰ ਸਾਧਨ ਠੀਕ ਹੋ ਸਕਦਾ ਹੈ ਅਤੇ ਕਿਸੇ ਦੂਸਰੇ ਵੇਲੇ ਕੋਈ ਹੋਰ। ਇਸ ਲਈ *ਨਿਰੋਲ ਸਾਧਨ* ਵੀ ਇਖਲਾਕ ਦੀ ਕਸੌਟੀ ਨਹੀਂ ਬਣ ਸਕਦੇ ।

ਫਿਰ ਸਿੱਟਾ ਇਹੀ ਨਿਕਲਦਾ ਹੈ ਕਿ ਨਾ ਤਾਂ ਸਮਾਜਿਕ ਪ੍ਰਥਾਵਾਂ, ਨਾ ਦੇਸ਼, ਨਾ ਸਭਿਆਚਾਰ, ਨਾ ਧਾਰਮਿਕ, ਨਾ ਹੀ ਉਦੇਸ਼ ਦੀ ਪੂਰਤੀ ਲਈ ਵਰਤੇ ਜਾਣ ਵਾਲੇ ਨਿਰੋਲ ਸਾਧਨ ਅਤੇ ਨਾ ਹੀ ਵਿਅਕਤੀਆਂ ਉਪਰ ਇਖਲਾਕੀ ਨਿਰਣਾ ਕਰਨ ਦੀ ਸੁਤੰਤਰਤਾ ਦੇਣਾ, ਇਖਲਾਕੀ ਨਿਰਣੇ ਦੀ ਕਸੌਟੀ ਬਣ ਸਕਦੇ ਹਨ ।

ਇਸ ਤੋਂ ਇਲਾਵਾ ਇਖਲਾਕ ਬਾਰੇ ਨਿਰਣਾ ਕਰਨ ਦਾ ਆਧਾਰ ਹੋਰ ਵੀ ਜ਼ਿਆਦਾ ਗੁੰਝਲਦਾਰ ਬਣ ਜਾਂਦਾ ਹੈ ਜਦੋਂ ਕਿ ਸਭ ਨੂੰ ਪ੍ਰਵਾਨ ਲਗਦੇ ਅਸੂਲਾਂ ਨੂੰ ਵਿਹਾਰ ਵਿੱਚ ਤਿਆਗਣਾ ਪੈਂਦਾ ਹੈ ਅਤੇ ਇਹ ਤਿਆਗ ਵੀ ਠੀਕ ਜਾਪਦਾ ਹੈ। ਮਿਸਾਲ ਵਜੋਂ ਸਭ ਕਹਿੰਦੇ ਹਨ ਕਿ ਝੂਠ ਬੋਲਣਾ ਗਲਤ (ਪਾਪ) ਹੈ । ਇਹ ਅਸੂਲ ਸਰਵ-ਪ੍ਰਵਾਨਿਤ ਹੈ । ਪਰ ਜੇਕਰ ਤੁਹਾਡੇ ਅੱਗੇ ਇਹੋ ਜਿਹੀ ਸਥਿਤੀ ਪੈਦਾ ਹੋ ਜਾਵੇ ਕਿ ਤੁਹਾਨੂੰ ਕੋਈ ਦੁਸ਼ਟ ਆਦਮੀ ਕਿਸੇ ਵਿਅਕਤੀ ਬਾਰੇ ਆਕੇ ਉਸਦਾ ਥਹੁ-ਟਿਕਾਣਾ ਪੁੱਛੇ ਜਿਸਨੂੰ ਉਹ ਜਾਨੋਂ ਮਾਰ ਦੇਣਾ ਚਾਹੁੰਦਾ ਹੋਵੇ ਤਾਂ ਤੁਸੀਂ ਕੀ ਕਰੋਗੇ ? ਕੀ ਸੱਚ ਬੋਲੋਗੇ ? ਨਹੀਂ । ਬਲਕਿ ਉਸ ਵਿਅਕਤੀ ਦਾ ਥਹੁ-ਟਿਕਾਣਾ ਦੱਸਣ ਤੋਂ ਕੰਨੀ ਕਤਰਾ ਜਾਓਗੇ ਤੇ ਝੂਠੀ-ਮੂਠੀ ਕੋਈ ਗੱਲ ਘੜਕੇ ਉਸਦੀ ਜਾਨ ਬਚਾ ਦਿਓਗੇ ।

ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਖਲਾਕ ਦੇ ਨਿਰਣਾ ਕਰਨ ਦਾ ਆਧਾਰ ਤਹਿ ਕਰਨਾ ਕਾਫੀ ਉਲਝੀ ਤਾਣੀ ਹੈ। ਭਾਵੇਂ ਇਹ ਉਲਝੀ ਤਾਣੀ ਹੀ ਹੈ ਪਰ ਸਾਨੂੰ ਤਹਿ ਤਾਂ ਕਰਨਾ ਹੀ ਹੋਵੇਗਾ। ਜਿਵੇਂ ਅਸੀਂ ਉਪਰ ਜ਼ਿਕਰ ਕਰ ਆਏ ਹਾਂ ਕਿ ਹਰ ਇੱਕ ਵਿਅਕਤੀ ਸਮਾਜ ਦਾ ਹੀ ਇੱਕ ਅੰਗ ਹੈ ਇਸ ਲਈ ਸਮਾਜ ਪ੍ਰਤਿ ਕੀਤੇ ਕਰਮ (ਜਾਂ ਕਾਰਜ) ਹੀ ਉਸਦੇ ਇਖਲਾਕ ਦੇ ਠੀਕ ਜਾਂ ਗਲਤ ਹੋਣ ਦਾ ਪ੍ਰਮਾਣ ਹੋ ਸਕਦੇ ਹਨ। ਇੱਥੇ ਕਿਸੇ ਦੇ ਮਨ ਅੰਦਰ ਸਵਾਲ ਪੈਦਾ ਹੋ ਸਕਦਾ ਹੈ ਕਿ ਜੇਕਰ ਵਿਅਕਤੀ ਹੀ ਨਾ ਹੋਣ ਤਾਂ ਸਮਾਜ ਕਿੱਥੋਂ ਹੋਵੇਗਾ। ਪਰ ਅਸੀਂ ਉਪਰ ਇਹ ਗੱਲ ਇੱਕ ਅਸਲੀ ਉਦਾਹਰਣ ਨਾਲ ਸਾਬਤ ਕਰ ਚੁੱਕੇ ਹਾਂ ਕਿ ਵਿਅਕਤੀ ਜੇ ਹੋਵੇ ਵੀ ਤਾਂ ਵੀ ਉਹ ਸਮਾਜੀ ਜੀਵਨ ਜਿਉਂਦਿਆਂ ਹੀ ਇੱਕ ਮਨੁੱਖੀ ਪ੍ਰਾਣੀ ਰਹਿ ਸਕੇਗਾ ਨਹੀਂ ਤਾਂ ਜਾਨਵਰਾਂ ਦੀ ਤਰ੍ਹਾਂ ਹੀ ਹੋਵੇਗਾ ਅਤੇ ਜਾਨਵਰ ਇਖ਼ਲਾਕੀ ਕਦਰਾਂ-ਕੀਮਤਾਂ ਦੇ ਘੇਰੇ ਵਿੱਚ ਨਹੀਂ ਆਉਂਦੇ ਕਿਉਂਕਿ ਉਨ੍ਹਾਂ ਅੰਦਰ ਰਚਨਾਤਮਕ ਚੇਤਨਤਾ ਨਹੀਂ ਹੁੰਦੀ। ਉਦਾਹਰਣ ਵਜੋਂ ਜਾਨਵਰ ਅੰਦਰ ਖਾਣਾ ਖਾਣ ਦੀ ਚੇਤਨਤਾ ਤਾਂ ਹੁੰਦੀ ਹੈ ਪਰ ਖਾਣਾ ਪੈਦਾ ਕਰਨ ਦੀ ਚੇਤਨਤਾ ਨਹੀਂ ਹੁੰਦੀ । ਇਸ ਲਈ ਹੀ ਕਿਸੇ ਵਿਅਕਤੀ ਦੇ ਇਖਲਾਕ ਨੂੰ ਸਮਾਜਿਕ ਇਖਲਾਕ ਨਾਲੋਂ ਅਤੇ ਸਮਾਜਿਕ ਇਖਲਾਕ ਨੂੰ ਵਿਅਕਤੀ ਦੇ ਇਖਲਾਕ ਨਾਲੋਂ ਤੋੜਕੇ ਨਹੀਂ ਦੇਖਿਆ ਜਾ ਸਕਦਾ ਹੈ। ਇਹ ਦੋਨੋਂ ਹੀ ਇੱਕ ਦੂਸਰੇ ਨਾਲ ਅੰਤਰ-ਸਬੰਧਤ ਹਨ ਅਤੇ ਇੱਕ-ਦੂਸਰੇ ਤੇ ਅਸਰ (ਚੰਗਾਂ ਜਾਂ ਮਾੜਾ) ਪਾਉਂਦੇ ਹਨ। ਮਿਸਲ ਵਜੋ ਸਮਾਜ ਕੁੱਝ ਪ੍ਰਥਾਵਾਂ ਜਾਂ ਰੀਤਾਂ*(Customs)*ਚਾਲੂ ਰਖਦਾ ਹੈ ਅਤੇ ਮਾਂ-ਬਾਪ ਉਨ੍ਹਾਂ ਅਨੁਸਾਰ ਆਪਣੇ ਬੱਚੇ ਨੂੰ ਭਲੇ-ਬੁਰੇ, ਚੰਗੇ-ਮਾੜੇ, ਪਾਪ-ਪੁੰਨ ਵਿਚ ਫ਼ਰਕ ਕਰਨਾ ਸਿਖਾਉਂਦੇ ਰਹਿੰਦੇ ਹਨ ਅਤੇ ਬੱਚਿਆਂ ਨੂੰ ਇਸ ਸਬੰਧੀ ਡਾਂਟਦੇ-ਫਿਟਕਾਰਦੇ ਵੀ ਹਨ । ਇਹ ਆਦੇਸ਼-ਪਾਬੰਦੀਆਂ*(Do's and Dont's)* ਹੀ ਇਖਲਾਕੀ ਨਿਰਣੇ ਦਾ ਆਧਾਰ ਬਣੀਆਂ ਰਹਿੰਦੀਆਂ ਹਨ ਜਿੰਨੀ ਦੇਰ ਤੱਕ ਬੱਚਾ ਆਪਣੇ ਆਪ ਵਿੱਚ ਅਜ਼ਾਦ ਤੌਰ 'ਤੇ ਨਿਰਣਾ ਬਣਾਉਣ ਦੇ ਕਾਬਿਲ ਨਹੀਂ ਹੋ ਜਾਂਦਾ। ਪਰ ਜਦੋਂ ਬੱਚਾ ਬਾਲਗ ਹੋ ਕੇ ਇਖਲਾਕ ਬਾਰੇ ਨਿਰਣਾ ਕਰਨ ਦੇ ਕਾਬਲ ਬਣਦਾ ਹੈ ਤਾਂ ਉਹ ਸਮਾਜ ਅੰਦਰ ਚੱਲ ਰਹੀਆਂ ਠੀਕ ਜਾਂ ਗਲਤ ਪ੍ਰਥਾਵਾਂ ਤੇ ਵਿਚਾਰ ਕਰਦਾ ਹੈ; ਆਪਣੇ ਚਿੰਤਨ ਦੁਆਰਾ ਨਵੀਆਂ ਇਖਲਾਕੀ ਕਦਰਾਂ-ਕੀਮਤਾਂ ਘੜਦਾ ਹੈ ਅਤੇ ਉਹਨਾਂ ਨੂੰ ਲਾਗੂ ਕਰਵਾਉਣ ਦਾ ਸਫਲ ਜਾਂ ਅਸਫਲ ਯਤਨ ਕਰਦਾ ਹੈ । ਮਿਸਾਲ ਵਜੋਂ ਪਹਿਲਾਂ ਇਹੀ ਮਹਾਤਮਾ ਗਾਂਧੀ ਜੀ ਨੇ ਬਾਲ-ਅਵਸਥਾ ਵਿੱਚ ਜਾਤ-ਪ੍ਰਥਾ ਅਨੁਸਾਰ ਵਿਆਹ ਕਰਵਾਇਆ ਪਰ ਬਾਅਦ ਵਿੱਚ ਇਹ ਜਾਤ-ਪ੍ਰਥਾ ਦੇ ਖਿਲਾਫ ਬੋਲਦੇ ਰਹੇ। ਇਸਦਾ ਸਮਾਜ ਤੇ ਕਿੰਨਾ ਜਾਂ ਕਿਹੋ ਜਿਹਾ ਅਸਰ ਪਿਆ ਇਹ ਇਕ ਅੱਡ ਸਵਾਲ ਹੈ । ਇਸ ਲਈ ਸਮਾਜ ਤੇ ਵਿਅਕਤੀ ਦੇ ਇਖਲਾਕ ਦਾ ਨਹੁੰ-ਮਾਸ ਵਾਲਾ ਦੁੱਵਲਾ ਰਿਸ਼ਤਾ ਹੈ।

ਇੱਥੇ ਇੱਕ ਨੁਕਤਾ ਸਪਸ਼ਟ ਕਰ ਦੇਣਾ ਬੜਾ ਜ਼ਰੂਰੀ ਹੈ ਕਿ ਇਖਲਾਕ ਦੇ ਘੇਰੇ ਵਿੱਚ ਉਹ ਕੰਮ ਆਉਂਦੇ ਹਨ ਜਿਹੜੇ ਵਿਅਕਤੀ ਆਪਣੀ ਇੱਛਾ ਅਨੁਸਾਰ ਕਰਦਾ ਹੈ। ਮਿਸਾਲ ਵਜੋ ਵਿਅਕਤੀ ਅੱਖ ਝਪਕਦਾ ਹੈ ਇਹ ਉਸਦੇ ਕੰਟਰੋਲ ਤੋਂ ਬਾਹਰ ਹੈ, ਇਸ ਤਰ੍ਹਾਂ ਹੀ ਵਿਅਕਤੀ ਰਾਂਹੀ ਕੀਤੇ ਜਾਂ ਕਰਵਾਏ ਜਾਣ ਵਾਲੇ ਅਣ-ਇੱਛਕ ਕਰਮ ਉਸਦੇ ਇਖਲਾਕ ਵਿੱਚ ਨਹੀਂ ਗਿਣੇ ਜਾ ਸਕਦੇ। ਸੋ ਇੱਛਕ ਕਰਮ ਹੀ ਉਸਦੇ ਇਖਲਾਕ ਦੇ ਘੇਰੇ ਵਿੱਚ ਆਉਂਦੇ ਹਨ ਕਿਉਂਕਿ ਇਹ ਕਰਮ ਉਸਦੇ ਚਰਿਤਰ ਦਾ ਪ੍ਰਗਟਾਵਾ ਹੁੰਦੇ ਹਨ।

ਪਰ ਜਿਵੇਂ ਆਪਾਂ ਉਪਰ ਜ਼ਿਕਰ ਕੀਤਾ ਹੈ ਕਿ ਸਮਾਜ ਤੇ ਵਿਅਕਤੀ ਆਪਸੀ ਵਿੱਚ ਅਟੁੱਟ ਹਨ ਇਸੇ ਤਰ੍ਹਾਂ ਸਮਾਜ ਜਾਂ ਵਿਅਕਤੀ ਦੁਆਰਾ ਠੀਕ ਜਾਂ ਬੁਰੇ ਕੰਮਾਂ ਨੂੰ ਭਲਾ ਜਾਂ ਬੁਰਾ ਤਾਂ ਹੀ ਠਹਿਰਾਇਆ ਜਾਵੇਗਾ ਜਦ ਉਸਦਾ ਕਿਸੇ ਦੂਸਰੇ ਵਿਅਕਤੀ ਤੇ ਪ੍ਰਭਾਵ ਪਏ। ਭਲਾਈ-ਬੁਰਾਈ ਕੋਈ ਚੀਜ਼ਾਂ ਨਹੀਂ ਹਨ। ਇਹ ਤਾਂ ਇੱਕ ਵਿਅਕਤੀ ਵੱਲੋਂ ਕੀਤੇ ਕਰਮਾਂ ਦਾ ਦੂਸਰੇ ਵਿਅਕਤੀਆਂ ਦੇ ਮਨਾਂ ਤੇ ਪਏ ਪ੍ਰਭਾਵਾਂ ਤੋਂ ਉਠ ਰਹੇ ਅਹਿਸਾਸਾਂ ਦਾ ਇਕ ਨਾਮ ਹੈ। ਜਿਵੇਂ ਆਪਾਂ ਉਪਰ ਦੇਖਿਆ ਹੈ ਕਿ ਇਕੱਲੇ ਵਿਅਕਤੀ ਦਾ ਜੀਵਨ, ਜੋ ਸਮਾਜ ਤੋਂ ਬਾਹਰ ਹੈ, ਸ਼ੁਭ ਜਾਂ ਅਸ਼ੁਭ ਨਹੀਂ ਹੈ। ਬਲਕਿ ਸਮਾਜ ਤੋਂ ਬਾਹਰ ਤਾਂ ਕਿਸੇ ਮਨੁੱਖ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ. ਇਸ ਲਈ ਉਹ ਵਿਚਾਰ ਜਿਹੜਾ ਇਖਲਾਕੀ ਨਿਰਣੇ ਦਾ ਆਧਾਰ ਜਾਂ ਵਿਸ਼ਾ ਹੈ ਉਹ ਹੈ ਮਨੁੱਖੀ ਅਤੇ ਸਮਾਜਿਕ ਹੋਣਾ। ਮੰਨ ਲਵੋ ਕਿਸੇ ਵਿਅਕਤੀ ਨੂੰ ਸਮਾਜ ਪੜਨ-ਲਿਖਣ ਦਾ ਮੌਕਾ ਹੀ ਨਹੀਂ ਦਿੰਦਾ ਅਤੇ ਉਸਨੂੰ ਉਚੀਆਂ ਇਖਲਾਕੀ ਕਦਰਾਂ-ਕੀਮਤਾਂ ਵਿਚ ਫ਼ਰਕ ਕਰਨਾ ਹੀ ਨਹੀਂ ਸਿਖਾਉਂਦਾ ਤੇ ਮੂੜ੍ਹ-ਮੱਤ ਹੀ ਰਖਦਾ ਹੈ ਤਾਂ ਉਸ ਦੁਆਰਾ ਕੀਤੇ ਜਾਣ ਵਾਲੇ ਠੀਕ ਜਾਂ ਗਲਤ ਕਰਮਾਂ ਲਈ ਸਮਾਜ ਨੂੰ ਹੀ ਦੋਸ਼ੀ ਠਹਿਰਾਇਆ ਜਾਵੇਗਾ। ਪਰ ਇਸਦੇ ਉਲਟ ਜੇਕਰ ਵਿਅਕਤੀ ਨੂੰ ਇਹ ਸਾਰੇ ਮੌਕੇ ਤੇ ਸਿੱਖਿਆ ਦੇ ਦਿੱਤੇ ਜਾਣ ਦੇ ਬਾਵਜੂਦ ਵੀ ਉਹ ਕੋਈ ਠੀਕ ਜਾਂ ਗਲਤ ਕਰਮ ਕਰਦਾ ਹੈ ਤਾਂ ਉਹ ਵਿਅਕਤੀ ਹੀ ਦੋਸ਼ੀ ਮੰਨਿਆ ਜਾਵੇਗਾ।

ਪਰ ਕੀ ਸਮਾਜ ਇਕਸਾਰ ਹੈ ? ਨਹੀਂ। ਸਮਾਜ ਦੇ ਹਰ ਇੱਕ ਖੇਤਰ ਵਿੱਚ - ਕੀ ਰਾਜਨੀਤੀ, ਕੀ ਆਰਥਿਕਤਾ, ਕੀ ਵਿੱਦਿਆ, ਯਾਨੀ ਕੁੱਲ ਵਟਾ ਕੁੱਲ ਖੇਤਰਾਂ ਵਿੱਚ ਅਣਸਾਵਾਂ-ਪਣ ਮੌਜੂਦ ਹੈ। ਉਦਾਹਰਣ ਵਜੋਂ ਕੋਈ ਅਸਮਾਨੀ ਛੱਤ ਹੇਠ ਪਿਆ ਤੜਫ ਰਿਹਾ ਹੈ ਤੇ ਕੋਈ ਮਹੱਲਾਂ ਅੰਦਰ ਐਸ਼ੋ-ਇਸ਼ਰਤ ਕਰ ਰਿਹਾ ਹੈ; ਕੋਈ ਢਿੱਡ ਨੂੰ ਝੁਲਕਾ ਦੇਣ ਖਾਤਰ ਦੋ ਡੰਗ ਦੀ ਰੋਟੀ ਤੋਂ ਮੁਥਾਜ ਹੈ ਤੇ ਕੋਈ ਮਹਿੰਗੀਆਂ ਸ਼ਰਾਬਾਂ ਦੇ ਜਾਮ ਛਲਕਾ ਰਿਹਾ ਹੈ ਆਦਿ। ਇਹ ਮਿਸਾਲ ਹਰ ਇੱਕ ਖੇਤਰ ਵਿੱਚ ਲਾਗੂ ਹੁੰਦੀ ਹੈ। ਯਾਨੀ ਸਾਰਾ ਸਮਾਜ ਜਮਾਤਾਂ ਅਤੇ ਵਰਗਾਂ ਆਦਿ ਵਿੱਚ ਵੰਡਿਆ ਪਿਆ ਹੈ। ਇਸ ਲਈ ਹਰ ਇੱਕ ਜਮਾਤ ਜਾਂ ਵਰਗ ਵਾਸਤੇ ਮਨੁੱਖ ਦੇ ਵਿਵਹਾਰ ਦੀ ਕਦਰ(*Value*)ਵੱਖੋ-ਵੱਖਰੀ ਹੈ। ਉਦਾਹਰਣ ਵਜੋਂ ਇੱਕ ਫੈਕਟਰੀ ਮਾਲਕ (ਸਰਮਾਏਦਾਰ) ਹੈ ਤਾਂ ਉਸ ਲਈ ਉਸ ਮਨੁੱਖ ਦਾ ਵਿਵਹਾਰ ਜਾਂ ਨੀਤੀ ਹੀ ਉਚੇ ਇਖਲਾਕ ਦੇ ਨਿਰਣੇ ਦਾ ਕਾਰਨ ਬਣੇਗੀ ਜਿਹੜਾ ਉਸ ਲਈ ਵੱਧ ਤੋਂ ਵੱਧ ਮੁਨਾਫੇ ਦਾ ਸਾਧਨ ਬਣੇਗਾ ਪਰ ਇਸਦੇ ਉਲਟ ਮਜ਼ਦੂਰਾਂ ਦੀਆਂ ਉਜਰਤਾਂ ਵਧਵਾਕੇ ਉਸਦੇ ਮੁਨਾਫੇ ਨੂੰ ਘਟਾਉਣ ਵਾਲੇ ਵਿਅਕਤੀ ਦਾ ਇਖਲਾਕ ਉਸ ਮਾਲਕ ਦੀਆਂ ਨਜ਼ਰਾਂ ਵਿੱਚ ਘ੍ਰਿਣਾਯੋਗ ਹੋਵੇਗਾ। ਇਸ ਲਈ ਹਰ ਵਿਅਕਤੀ ਦਾ ਆਪੋ-ਆਪਣੀ ਜਮਾਤ ਜਾਂ ਵਰਗ ਅਨੁਸਾਰ ਕਿਸੇ ਵੀ ਵਿਅਕਤੀ ਦੇ ਕਰਮ ਨੂੰ ਇਖਲਾਕੀ ਜਾਂ ਗੈਰ-ਇਖਲਾਕੀ ਨਿਰਣਾ ਦੇਣ ਦਾ ਨਜ਼ਰੀਆ ਆਪੋ-ਆਪਣਾ ਹੋ ਨਿੱਬੜਦਾ ਹੈ। ਇਸ ਲਈ ਬਾਹਰਮੁਖੀ ਸਮਾਜਿਕ ਹਕੀਕਤਾਂ ਤੋਂ ਅੱਖ ਬੰਦ ਕਰਕੇ ਇਹ ਸਿੱਟਾ ਕੱਢਣਾ ਕਿ ਇਹੋ-ਜਿਹੀਆਂ ਹਾਲਤਾਂ ਅੰਦਰ ਕੋਈ ਇੱਕ ਇਖਲਾਕੀ ਨਿਯਮ ਸਰਵਵਿਆਪਕ ਤੌਰ'ਤੇ ਠੀਕ ਹੈ, ਉਕਾ ਗਲਤ ਹੈ।

ਸੋ ਸਾਨੂੰ ਲਾਜ਼ਮੀ ਹੀ ਸਮਾਜਿਕ ਹਕੀਕਤ ਨੂੰ ਧਿਆਨ ਵਿੱਚ ਰਖਦਿਆਂ ਤਰਕ ਦੇ ਆਧਾਰ ਤੇ ਇਖਲਾਕੀ ਕਦਰਾਂ-ਕੀਮਤਾਂ ਦਾ ਪੈਮਾਨਾ ਤਹਿ ਕਰਨਾ ਪਵੇਗਾ। ਸਮਾਜੀ ਹਕੀਕਤ ਕੀ ਹੈ ? ਸਪਸ਼ਟ ਹੈ ਕਿ ਬਹੁਤ ਛੋਟਾ ਵਰਗ (*Elite*) ਆਮ ਜੰਤਾ ਦੀ ਕੀਮਤ ਤੇ ਐਸ਼ੋ-ਇਸ਼ਰਤ ਤੇ ਮਨਮੱਤੀਆਂ ਕਰ ਰਿਹਾ ਹੈ। ਪਰ ਕਿਉਂਕਿ ਮਨੁੱਖ ਕੁਦਰਤੀ ਤੌਰ 'ਤੇ ਬਰਾਬਰ ਜਨਮਿਆ ਹੈ ਅਤੇ ਕੁਦਰਤ ਵੱਲੋਂ ਕੋਈ ਉਪਰੋਕਤ ਜ਼ਿਕਰ ਕੀਤੀਆਂ ਵੰਡੀਆਂ ਨਹੀਂ ਪਾਈਆਂ ਗਈਆਂ, ਇਸ ਲਈ ਕਿਸੇ ਵੀ ਵਿਅਕਤੀ ਜਾਂ ਵਿਅਕਤੀ-ਸਮੂਹ ਨੂੰ ਕੋਈ ਇਖਲਾਕੀ ਹੱਕ ਹਾਸਲ ਨਹੀਂ ਕਿ ਪਹਿਲਾਂ ਉਹ ਵਿਅਕਤੀਆਂ ਅੰਦਰ ਅਜਿਹੀਆਂ ਵੰਡੀਆਂ ਪਾਵੇ ਤੇ ਫਿਰ ਉਹਦੇ ਆਧਾਰ ਤੇ ਵਖਰੇਵਾਂ ਅਤੇ ਵਿਤਕਰਾ ਕਰੇ। ਹਰ ਮਨੁੱਖ ਬਰਾਬਰ ਹੈ। ਕਿਸੇ ਨੂੰ ਕਿਸੇ ਦੀ ਕਿਸੇ ਕਿਸਮ ਦੀ ਕੋਈ ਖੁਸ਼ੀ ਖੋਹਣ ਦਾ ਕੋਈ ਹੱਕ ਹਾਸਲ ਨਹੀਂ ਹੈ। ਹਰ ਇੱਕ ਮਨੁੱਖ ਵੱਧ ਤੋਂ ਵੱਧ ਸਮੇਂ ਲਈ, ਵੱਧ ਤੋਂ ਵੱਧ ਖੁਸ਼ੀ ਮਾਨਣਾ ਚਾਹੁੰਦਾ ਹੈ। ਪਰ ਇੱਥੇ ਸਭ ਕੁੱਝ ਉਲਟ ਚੱਲ ਰਿਹਾ ਹੈ ਜਾਂ ਚਲਾਇਆ ਜਾ ਰਿਹਾ ਹੈ ਜੋ ਨਿਆਂ-ਸੰਗਤ ਨਾ ਹੋਣ ਕਰਕੇ ਤਰਕ ਦੀ ਕਸੌਟੀ ਤੇ ਖ਼ਰਾ ਨਹੀਂ ਉਤਰਦਾ। ਇਸ ਲਈ ਇਖਲਾਕੀ ਕਦਰਾਂ-ਕੀਮਤਾਂ ਦਾ ਪੈਮਾਨਾ ਇਹ ਹੀ ਰਹਿ ਜਾਂਦਾ ਹੈ ਕਿ ਸਾਡਾ ਹਰ ਕਰਮ ਇਹੋ ਜਿਹਾ ਹੋਵੇ ਜਿਹੜਾ ਵੱਧ ਤੋਂ ਵੱਧ ਖੁਸ਼ੀ, ਵੱਧ ਤੋਂ ਵੱਧ ਲੋਕਾਂ ਨੂੰ, ਵੱਧ ਤੋਂ ਵੱਧ ਸਮੇਂ ਲਈ (ਖੁਸ਼ੀ+ਲੋਕ+ਸਮਾਂ = *ਖਲਸ*) ਦੇਣ ਵਾਲੇ ਉਦੇਸ਼ ਵਾਲਾ ਹੋਵੇ। ਇਸ ਲਈ ਹਰ ਕਰਮ ਦੇ ਭਲੇ ਜਾਂ ਬੁਰੇ ਹੋਣ ਦਾ ਸਵਾਲ ਉਦੇਸ਼ ਦੇ ਭਲੇ ਜਾਂ ਬੁਰੇ ਹੋਣ ਨਾਲ ਬੱਝਿਆ ਹੋਇਆ ਹੈ। ਇਖਲਾਕੀ ਕਦਰਾਂ-ਕੀਮਤਾਂ ਤਾਂ ਉਸ ਉਦੇਸ਼ ਨੂੰ ਧਿਆਨ ਵਿੱਚ ਰੱਖਕੇ ਤਹਿ ਕੀਤੀਆਂ ਜਾਂਦੀਆਂ ਹਨ ਅਤੇ ਇਹ ਤਾਂ ਉਸ ਉਦੇਸ਼ ਦੀ ਪੂਰਤੀ ਲਈ ਇੱਕ ਸਾਧਨ ਮਾਤਰ ਹੁੰਦੀਆਂ ਹਨ। ਸੋ "*ਖਲਸ*" ਵਾਲੇ ਅਸੂਲ ਤੇ ਚਲਦਿਆਂ ਹੀ ਅਸੀਂ ਸੱਚੀਆਂ-ਸੁੱਚੀਆਂ ਤੇ ਉਚੀਆਂ ਇਖਲਾਕੀ ਕਦਰਾਂ-ਕੀਮਤਾਂ ਦੀ ਪਾਲਣਾ ਕਰ ਸਕਦੇ ਹਾਂ। ਅੰਧ-ਵਿਸ਼ਵਾਸ਼ਾਂ ਖਿਲਾਫ ਲੜਾਈ ਸਾਡਾ ਉਦੇਸ਼ ਨਹੀਂ ਬਲਕਿ ਇਸ ਜੀਵਨ ਅੰਦਰ 'ਕਰਮਾਂ ਮਾਰੇ' ਸਮਝਦਿਆਂ ਜ਼ਹਾਲਤ ਤੇ ਜ਼ਲਾਲਤ ਭਰੀ ਜ਼ਿੰਦਗੀ ਰੀਂਘ ਰਹੇ ਵਿਸ਼ਾਲ ਗਿਣਤੀ ਲੋਕਾਂ ਅਜਿਹੀ ਸੋਚ ਬਣਾਉਣ ਦਾ ਸਾਧਨ ਹੈ ਤਾਂਕਿ ਉਹ ਬਰਾਬਰਤਾ ਵਾਲੀ ਜ਼ਿੰਦਗੀ ਜਿਉਣ ਵਾਲੀਆਂ ਸਮਾਜਕ ਹਾਲਤਾਂ ਦੀ ਤਬਦੀਲੀ ਵੱਲ ਵਧਣ। ਸੋ ਸਾਡਾ ਇਹ ਕਰਮ "*ਖਲਸ*" ਦੇ ਅਸੂਲ ਤੇ ਸੋਲਾਂ ਆਨੇ ਸਹੀ ਉਤਰਦਾ ਹੈ। ਸਾਡੀ ਲੜਾਈ ਲੋਕਾਂ ਦੀ ਨੈਤਿਕਤਾ(ਇਖਲਾਕ) ਨੂੰ ਮੁਕਤ ਕਰਨ ਲਈ ਹੈ। ਜਿੰਨਾ ਹੀ ਅਸੀਂ ਲੋਕਾਂ ਦੀ ਨੈਤਿਕਤਾ ਨੂੰ ਮੁਕਤ ਕਰਦੇ ਜਾਵਾਂਗੇ ਉਨੀਂ ਹੀ ਲੋਕ ਬਰਾਬਰੀ ਵਾਲਾ ਸਮਾਜ ਸਿਰਜਣ ਵਾਲੇ ਉਦੇਸ਼ ਦੀ ਪੂਰਤੀ ਲਈ ਮੈਦਾਨ-ਇ-ਜੰਗ ਵਿੱਚ ਕੁੱਦ ਪੈਣ ਲਈ ਤਿਆਰ ਹੁੰਦਿਆਂ ਇਸਨੂੰ ਆਪਣਾ ਇਖਲਾਕੀ ਕਰਤਵ ਸਮਝਣ ਲੱਗ ਪੈਣਗੇ। ਫਿਰ ਇਹ ਨੈਤਿਕਤਾ ਦੀ ਮੁਕਤੀ, *ਮੁਕਤੀ ਦੀ ਨੈਤਿਕਤਾ ਬਣ ਜਾਵੇਗੀ*। ਤਾਂਹੀਓਂ ਭਗਤ ਸਿੰਘ ਨੇ ਕਿਹਾ ਸੀ ਕਿ "ਜਿਸ ਦਿਨ ਲੋਕ ਅੰਧਵਿਸ਼ਵਾਸ਼, ਜਾਤ-ਪਾਤ, ਸਵਰਗ-ਨਰਕ ਤੇ ਅਗਿਆਨਤਾ ਦੇ ਹਨੇਰੇ ਵਿੱਚੋਂ ਬਾਹਰ ਆਕੇ ਆਤਮ-ਵਿਸ਼ਵਾਸ਼ ਨਾਲ ਭਰੇ ਕਦਮ ਚੁੱਕਣਗੇ, ਉਸ ਦਿਨ ਤੋਂ ਹੀ ਲੋਕਾਂ ਦੀ ਮੁਕਤੀ ਦਾ ਯੁੱਗ ਸ਼ੁਰੂ ਹੋਵੇਗਾ।" ਸੋ "*ਖਲਸ*" ਵਾਲੇ ਨੈਤਿਕੀ ਅਸੂਲ ਤੇ ਚੱਲਕੇ ਲੜਾਈ ਜਾਰੀ ਰੱਖਣਾ ਸਾਡਾ ਫਰਜ਼ ਹੈ ਤਾਂਕਿ ਅਸੀਂ ਸ਼ਹੀਦ ਭਗਤ ਸਿੰਘ ਸੰਗ ਵਫ਼ਾ ਨਿਭਾਉਂਦੇ ਕਹਿ ਸਕੀਏ ਕਿ:-

"ਜੇ ਕਪਟਾਂ ਦੇ ਸੈਲਾਬ ਆਉਂਦੇ ਕਦੇ ਨਾ,<br>
ਤਾਂ ਦੁੱਖਾਂ ਦੇ ਵਹਿਣੀ ਨਹਾਉਂਦੇ ਕਦੇ ਨਾ।<br>
ਜੇ ਗੌਤਮ ਜਾਂ ਗਾਂਧੀ ਤੋਂ ਕੰਮ ਸਰਦਾ,<br>
ਤਾਂ ਭਗਤ ਸਿੰਘ ਨਾਲ ਯਾਰੀ ਲਾਉਂਦੇ ਕਦੇ ਨਾ।



ਯਾਦਾਂ ਦੇ ਝਰੋਖੇ 'ਚੋਂ

# ਕਰਮਯੋਗੀ ਕ੍ਰਿਸ਼ਨ ਦੀ ਯਾਦ ਸਦਾ ਸਦਾ ਰਹੇਗੀ

ਰਸ਼ਪਿੰਦਰ ਪਾਲ ਕੌਰ

ਦੇਸ਼-ਵਿਦੇਸ਼ ਦੇ ਹਰ ਕੋਨੇ 'ਚ ਤਰਕਸ਼ੀਲਤਾ ਦੀ ਰੌਸ਼ਨੀ ਬਿਖ਼ੇਰ ਰਹੇ ਤਰਕਸ਼ੀਲ ਪਰਿਵਾਰ ਦਾ ਪ੍ਰਮੁੱਖ ਆਗੂ ਕ੍ਰਿਸ਼ਨ ਬਰਗਾੜੀ ਸਾਥੋਂ ਸਦਾ ਲਈ ਵਿਛੜ ਗਿਐ, ਉਸਦੇ ਬੇਵਕਤ ਵਿਛੋੜੇ ਦਾ ਦੁੱਖ ਅਸਹਿ ਹੈ ਪਰ ਜਿਸ ਤਰ੍ਹਾਂ ਸਾਡਾ ਮਰਹੂਮ ਆਗੂ ਇੱਕ ਨਾਮੁਰਾਦ ਬਿਮਾਰੀ ਮੂਹਰੇ ਹਥਿਆਰ ਸੁੱਟਣ ਦੀ ਬਜਾਏ ਅੰਤ ਤੱਕ ਹੌਂਸਲੇ ਤੇ ਸਿਦਕ-ਦਿਲੀ ਨਾਲ ਜੂਝਿਆ, ਆਪਣੇ ਪਰਿਵਾਰ ਤੇ ਮਿੱਤਰਾਂ-ਸਬੰਧੀਆਂ ਨੂੰ ਆਪਣੀ ਮੌਤ ਦਾ ਸੱਚ ਸਵੀਕਾਰ ਕਰਨ ਲਈ ਪ੍ਰੇਰਿਆ ਇਸ ਅਮਲ ਤੋਂ ਉਸਦੇ ਅਧੂਰੇ ਕਾਰਜ ਨੂੰ ਪੂਰਿਆਂ ਕਰਨ ਦੇ ਮਾਰਗ ਤੇ ਤੁਰਨ ਦਾ ਬਲ ਮਿਲਦਾ ਹੈ। ਕ੍ਰਿਸ਼ਨ ਭਾ ਜੀ ਦੇ ਅੰਤਿਮ-ਵਿਛੋੜੇ ਵਾਲੇ 21-21 ਜਨਵਰੀ ਦੇ ਦੁਖਦਾਈ ਦਿਨਾਂ ਨੂੰ ਲਹਿਰ ਦੇ ਮੈਂਬਰਾਂ ਤੇ ਹਮਦਰਦਾਂ ਨੇ ਆਪਣੇ ਹੱਡੀਂ ਹੰਢਾਇਆ ਹੈ ਜਦ ਹਰ ਅੱਖ ਸੇਜਲ ਸੀ ਤੇ ਚਿਹਰਿਆਂ ਤੇ ਗਮ ਦੀ ਡੂੰਘੀ ਪਰਛਾਈ ਸੀ। 27 ਜਨਵਰੀ ਨੂੰ ਬਰਗਾੜੀ ਵਿਖੇ ਹੋਏ ਸ਼ਰਧਾਂਜਲੀ ਸਮਾਗਮ ਤੱਕ ਜਿਸ ਤੱਕ ਜਿਵੇਂ ਵੀ ਖ਼ਬਰ ਪਹੁੰਚੀ, ਸਭ ਨੇ ਪਰਿਵਾਰ ਨਾਲ ਦੁੱਖ ਵੰਡਾਇਆ। ਉਨ੍ਹਾਂ ਵੱਲੋਂ ਕੀਤੇ ਕਾਰਜਾਂ ਤੇ ਕੁਰਬਾਨੀ ਮੂਹਰੇ ਸੀਸ ਝੁਕਾਇਆ।

ਤਰਕਸ਼ੀਲ ਮੈਗਜ਼ੀਨ ਦਾ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਮਾਰਚ-ਅਪ੍ਰੈਲ ਅੰਕ ਜਦ ਹੱਥਾਂ 'ਚ ਆਇਆ ਤਾਂ ਮੁੱਖ ਪੰਨੇ ਤੇ ਆਤਮ-ਵਿਸ਼ਵਾਸ਼ ਨਾਲ ਭਰੀ ਉਹਨਾਂ ਦੀ ਤਸਵੀਰ ਵੇਖ ਕੇ ਮਨ ਭਰ ਆਇਆਠ। ਉਨ੍ਹਾਂ ਨਾਲ ਜੁੜੀਆਂ ਯਾਦਾਂ ਤਾਜ਼ਾ ਹੋ ਗਈਆਂ। ਉਸ ਕਰਮਯੋਗੀ ਨਾਲ ਜੁੜੀਆਂ ਕੁਝ ਯਾਦਾਂ ਨੂੰ ਇਕ ਸ਼ਰਧਾਂਜਲੀ ਵਜੋਂ ਦੋ ਪੰਨਿਆਂ ਤੇ ਅੰਕਿਤ ਕਰ ਰਹੀ ਹਾਂ। ਸਾਡੇ ਪਰਿਵਾਰ ਨਾਲ ਉਹਨਾਂ ਦਾ ਸਬੰਧ ਤਰਕਸ਼ੀਲ ਲਹਿਰ ਦੇ ਆਗਮਨ ਤੋਂ ਹੀ ਹੈ ਪਰ ਮੈਂ ਆਪਣੇ ਵਿਆਹ ਵੇਲੇ ਤੋਂ ਹੀ ਉਨ੍ਹਾਂ ਨੂੰ ਜਾਨਣ ਲੱਗੀ। ਪਹਿਲਾਂ ਮੈਂ ਤਰਕਸ਼ੀਲਾਂ ਬਾਰੇ ਸੁਣਿਆ ਜ਼ਰੂਰ ਸੀ ਪਰ ਬਹੁਤੀ ਜਾਣਕਾਰੀ ਨਹੀਂ ਸਾਂ ਰਖਦੀ। 1995 'ਚ ਮੇਰੇ ਵਿਆਹ ਵੇਲੇ ਜਦ ਬਰਗਾੜੀ ਜੀ ਪਰਿਵਾਰ ਸਮੇਤ ਸਾਡੇ ਪਿੰਡ ਲੱਖੇਵਾਲੀ ਆਏ ਤਾਂ ਜਾਣ-ਪਹਿਚਾਣ ਹੋਈ। ਇਸ ਸਮੇਂ ਉਨ੍ਹਾਂ ਦੀ ਗੱਲਬਾਤ ਸੁਣ ਕੇ ਤੇ ਰਾਜਿੰਦਰ ਦੀਦੀ ਵੱਲੋਂ ਵਿਆਹ 'ਚ ਨਿਭਾਏ ਰੋਲ ਤੋਂ ਮੈਂ ਬਹੁਤ ਪ੍ਰਭਾਵਿਤ ਹੋਈ। ਫਿਰ ਤਾਂ ਅਕਸਰ ਹੀ ਆਉਣ-ਜਾਣ ਬਣਿਆ ਰਿਹਾ। ਸਾਡੇ ਇਲਾਕੇ 'ਚ ਜਦ ਕੋਈ ਕੇਸ ਉਲਝਦਾ, ਕੋਈ ਪ੍ਰੋਗਰਾਮ ਹੁੰਦਾ ਜਾਂ ਕੋਈ ਹੋਰ ਸਮੱਸਿਆ ਆਉਂਦੀ ਤੇ ਕ੍ਰਿਸ਼ਨ ਭਾ ਜੀ ਤੁਰੰਤ ਪਹੁੰਚ ਜਾਂਦੇ। ਉਹ ਆਪਣੇ ਕੰਮ 'ਚ ਮਸਤ ਰਹਿਣ ਵਾਲੇ ਮਨੁੱਖ ਸਨ। ਆ ਕੇ ਬੈਠ ਤੋਂ ਪਹਿਲਾਂ ਕੰਮ ਜਾਂ ਸਮੱਸਿਆ ਬਾਰੇ ਪੁੱਛਦੇ ਤੇ ਫਿਰ ਉਸਨੂੰ ਹੱਲ ਕਰਨ ਵਿਚ ਜੁਟ ਜਾਂਦੇ। ਮੁਕਤਸਰ ਮਾਘੀ ਮੇਲੇ ਤੇ ਉਹ ਲਗਾਤਾਰ ਚਾਰ-ਪੰਜ ਸਾਲ ਆਉਂਦੇ ਰਹੇ। ਉਹਨਾਂ ਦੇ ਹੁੰਦਿਆਂ ਕਿਸੇ ਨੂੰ ਕਿਸੇ ਕਿਸਮ ਦਾ ਡਰ ਨਹੀਂ ਸੀ ਰਹਿੰਦਾ। ਉਹ ਸਾਰਾ ਦਿਨ ਬੁੱਕ-ਸਟਾਲ ਦੇ ਪਿਛਲੇ ਪਾਸੇ ਮੇਲੇ 'ਚ ਆਏ ਲੋਕਾਂ ਦੀਆਂ ਸ਼ੰਕਾਵਾਂ ਨਵਿਰਤ ਕਰਨ ਤੇ ਲੱਗੇ ਰਹਿੰਦੇ। ਘਰ ਆ ਕੇ ਵਾਧੂ ਗੱਲ ਨਹੀਂ ਸਨ ਕਰਦੇ। ਕੰਮ ਦੀ ਗੱਲ ਕਰਨਾ ਉਹਨਾਂ ਦੇ ਸੁਭਾਅ ਦਾ ਅੰਗ ਸੀ। ਘਰ ਮਾਤਾ ਜੀ ਤੋਂ ਰਾਜ਼ੀ-ਖੁਸ਼ੀ ਤੇ ਸਾਰਿਆਂ ਦਾ ਹਾਲ-ਚਾਲ ਪੁੱਛਦੇ। ਕਬੱਡੀ ਦੇ ਚੰਗੇ ਖਿਡਾਰੀ ਹੋਣ ਕਰਕੇ ਉਹਨਾਂ ਦੀ ਖੁਰਾਕ ਬਾਰੇ ਘਰ'ਚ ਜਦ ਕੋਈ ਗੱਲ ਚਲਦੀ ਤਾਂ ਦਿਲਚਸਪ ਗੱਲਾਂ ਸੁਣਦੇ। ਪਰ ਇੱਥੇ ਆਉਣ ਤੇ ਉਹ ਆਮ ਆਦਮੀ ਜਿੰਨਾ ਖਾਣਾ ਹੀ ਖਾਂਦੇ। ਇੱਕ ਦਿਨ ਜਦ ਮੈਂ ਉਹਨਾਂ ਤੋਂ ਇਸ ਬਾਰੇ ਜਾਨਣਾ ਚਾਹਿਆ ਤਾਂ ਹੱਸਦਿਆਂ ਕਹਿਣ ਲੱਗੇ," ਤੁਸੀਂ ਮੇਰੀ ਖੁਰਾਕ ਬਾਰੇ ਗੱਲਾਂ ਤਾਂ ਠੀਕ ਸੁਣੀਆਂ ਹਨ ਪਰ ਹੁਣ ਜ਼ੋਰ ਵਾਲਾ ਕੰਮ ਨਹੀਂ ਕਰੀਦਾ, ਇਸ ਲਈ ਘੱਟ ਖੁਰਾਕ ਖਾਈਦੀ ਐ।" ਜਿੱਥੋਂ ਤੱਕ ਮੇਰਾ ਉਹਨਾਂ ਨਾਲ ਵਾਹ ਪਿਐ, ਉਹ ਸ਼ਾਂਤ ਸੁਭਾਅ ਦੇ ਮਾਲਕ ਸਨ। ਹਰ ਸਮੇਂ ਇਸ ਧੁਨ ਵਿਚ ਹੀ ਰਹਿੰਦੇ ਸਨ ਕਿ ਤਰਕਸ਼ੀਲ ਸੁਸਾਇਟੀ ਦੇ ਕੰਮ-ਕਾਜ ਨੂੰ ਵਧੇਰੇ ਪ੍ਰਭਾਵਸ਼ਾਲੀ ਕਿਵੇਂ ਬਣਾਇਆ ਜਾਵੇ। ਹਰੇਕ ਦੀ ਗੱਲ ਬੜੇ ਗਹੁ ਨਾਲ ਸੁਣਦੇ ਸਨ, ਜਿੰਨ੍ਹਾਂ ਚਿਰ ਮਸਲੇ ਦਾ ਹੱਲ ਨਹੀਂ ਸਨ ਲੱਭ ਲੈਂਦੇ ਉਤਨਾ ਚਿਰ ਚੈਨ ਨਾਲ ਨਹੀਂ ਸਨ ਬੈਠਦੇ। ਉਹਨਾਂ ਨੂੰ ਚੰਗਾ ਖਾਣ-ਪੀਣ ਤੇ ਪਹਿਨਣ-ਪਚਰਨ ਦੀ ਬਜਾਏ ਸਮਾਜ ਲਈ ਕੁਝ ਚੰਗਾ ਕਰਨ ਦਾ ਫ਼ਿਕਰ ਰਹਿੰਦਾ ਸੀ। 1995 'ਚ ਜਦ ਪਹਿਲੀ ਵਾਰ ਮੈਂ ਬਰਗਾੜੀ ਗਈ ਤਾਂ ਉਹਨਾਂ ਦੀ ਸਾਦਗੀ ਤੇ ਆਚਾਰ-ਵਿਚਾਰ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ। ਉਹਨਾਂ ਦੀ ਕਹਿਣੀ ਤੇ ਕਰਨੀ ਵਿਚ ਕਮਾਲ ਦਾ ਸੁਮੇਲ ਸੀ। ਬਰਗਾੜੀ ਆਪਣੇ ਘਰ ਉਹ ਸੁਸਾਇਟੀ ਦੇ ਕੰਮ ਕਾਜ ਵਿਚ ਹੀ ਰੁੱਝੇ ਰਹਿੰਦੇ ਸਨ। ਉਹ ਸਾਧਾਰਨ ਪਰ ਮੜ੍ਹਕ ਵਾਲਾ ਜੀਵਨ ਜਿਉਂਦੇ ਸਨ।

ਸੁਸਾਇਟੀ ਲਈ ਉਹ ਸਮਰਪਣ ਭਾਵਨਾ ਨਾਲ ਕੰਮ ਕਰਦੇ ਸਨ। ਲਗਭਗ ਪੰਜ ਕੁ ਸਾਲ ਪਹਿਲਾਂ ਜਦ ਸਾਡੇ ਪਿੰਡਾਂ ਕੋਲ ਫਾਜ਼ਿਲਕਾ ਨੇੜਲੇ ਇਕ ਪਿੰਡ 'ਚ ਅੱਗ ਲੱਗਣ ਦੀਆਂ ਘਟਨਾਵਾਂ ਦਾ ਕੇਸ ਉਲਝਿਆ ਤਾਂ ਕ੍ਰਿਸ਼ਨ ਭਾ ਜੀ ਆਏ। ਦੋਸ਼ੀ ਤਾਂ ਪਹਿਲਾਂ ਹੀ ਟਿੱਕਿਆ ਹੋਇਆ

ਸੀ । ਇਹਨਾਂ ਦੋਸ਼ੀ ਨੂੰ ਜਲਦੀ ਹੀ ਮਨਾ ਲਿਆ । ਇਹਨਾਂ ਦੇ ਘਰ ਵਾਪਸ ਮੁੜਨ ਤੋਂ ਪਹਿਲਾਂ ਹਰਿਆਣਾ ਦੀ ਇਕ ਕੁੜੀ ਦਾ ਕੇਸ ਮਲੋਟ ਰਾਹੀਂ ਲੱਖੇਵਾਲੀ ਆਇਆ । ਉਧਰੋਂ ਆਉਣ ਸਾਰ ਹੀ ਉਹ ਕੇਸ ਹੱਲ ਕਰਨ ਵਿਚ ਜੁਟ ਗਏ । ਉਹ ਕੇਸ ਸੁਸਾਇਟੀ ਦੇ ਦਾਇਰੇ ਦਾ ਨਹੀਂ ਸੀ ਫਿਰ ਵੀ ਉਹਨਾਂ ਦਾ ਖਿਆਲ ਸੀ ਕਿ ਆਪਾਂ ਨੂੰ ਕੋਸ਼ਸ਼ ਕਰਨੀ ਚਾਹੀਦੀ ਹੈ । ਦੇਰ ਰਾਤ ਤੱਕ ਅਸੀਂ ਵੀ ਜਾਗਦੇ ਰਹੇ । ਮਸਲਾ ਤਾਂ ਹੱਲ ਨਾ ਹੋਇਆ ਪਰ ਇਹਨਾਂ ਨੇ ਪਰਿਵਾਰ ਦੀ ਤਸੱਲੀ ਜ਼ਰੂਰ ਕਰਵਾ ਦਿੱਤੀ ।

ਮਿਲਾਪੜੇ ਸੁਭਾਅ ਸਦਕਾ ਉਹਨਾਂ ਦੇ ਸਨੇਹੀਆਂ ਦਾ ਘੇਰਾ ਬਹੁਤ ਵਿਸ਼ਾਲ ਸੀ । ਸਾਡੇ ਪਰਿਵਾਰ ਨਾਲ ਪਹਿਲਾਂ ਉਹਨਾਂ ਦੀ ਸਾਂਝ ਸੁਸਾਇਟੀ ਕਰਕੇ ਹੀ ਹੋਈ । ਹੌਲੀ-ਹੌਲੀ ਵਿਚਾਰਾਂ ਦੀ ਇਹ ਸਾਂਝ ਆਪਸੀ ਨੇੜਤਾ 'ਚ ਤਬਦੀਲ ਹੋ ਗਈ । ਸਾਨੂੰ ਜਦ ਕਦੇ ਵੀ ਆਮ ਜੀਵਨ 'ਚ ਵਿਚਰਦਿਆਂ ਕਿਸੇ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਤਾਂ ਅਸੀਂ ਉਹਨਾਂ ਨਾਲ ਸਾਂਝੀ ਕਰਦੇ । ਉਹ ਸਹਿਜ ਨਾਲ ਸੁਣਦੇ ਤੇ ਆਖਦੇ,"ਕੋਈ ਗੱਲ ਨਹੀਂ, ਹੱਲ ਹੋਜੂ ।" ਆਖਦੇ ਹੀ ਨਹੀਂ ਸਨ, ਹੱਲ ਕਰਕੇ ਵੀ ਵਿਖਾਉਂਦੇ ਸਨ । ਸ਼ਾਇਦ ਮੁਸ਼ਕਲਾਂ ਨਾਲ ਸਿੱਝਣਾ ਉਹਨਾਂ ਦਾ ਸੁਭਾਅ ਦਾ ਅੰਗ ਸੀ । ਉਹ ਆਪਣੇ ਸੁਨੇਹੀਆਂ ਦੇ ਘੇਰੇ ਤੋਂ ਇਲਾਵਾ ਆਮ ਲੋਕਾਂ ਦੇ ਦੁਖ-ਸੁਖ ਦੇ ਸਾਥੀ ਵੀ ਸਨ । ਮੈਨੂੰ ਯਾਦ ਹੈ ਉਹ ਸਮਾਂ ਜਦ 27 ਮਈ, 2001 ਨੂੰ ਸਾਡੇ ਪਰਿਵਾਰ ਦਾ ਇਕ ਹੋਣਹਾਰ ਡਾ.ਹਰਪ੍ਰੀਤ ਭਰ ਜਵਾਨੀ 'ਚ ਸਦੀਵੀ ਵਿਛੋੜਾ ਦੇ ਗਿਆ ਤਾਂ ਉਸਦੇ ਅੰਤਿਮ ਸ਼ੋਕ-ਸਮਾਗਮ ਤੇ 8 ਜੂਨ ਨੂੰ ਕੋਟਕਪੂਰਾ ਵਿਖੇ ਬਰਗਾੜੀ ਭਾ ਜੀ ਆਏ । ਸ਼ੋਕ ਸਮਾਗਮ 'ਚ ਉਬਹਨਾਂ ਆਖਿਆ,"ਅਸੀਂ ਡਾ.ਹਰਪ੍ਰੀਤ ਨੂੰ ਤਾਂ ਵਾਪਸ ਨਹੀਂ ਲਿਆ ਸਕਦੇ ਪਰ ਆਪਣੀ ਭੈਣ ਨੂੰ ਯਕੀਨ ਦਿਵਾਉਂਦੇ ਹਾਂ ਕਿ ਦੁੱਖ ਦੀ ਘੜੀ 'ਚ ਲੋੜ ਪੈਣ ਤੇ ਅਸੀਂ ਹਰ ਥਾਂ ਹਾਜ਼ਰ ਹੋਵਾਂਗੇ ।" ਹੁਣ ਦੁੱਖ ਇਸ ਗੱਲ ਦਾ ਹੈ ਅਨੇਕਾਂ ਭੈਣ-ਭਰਾਵਾਂ, ਸਨੇਹੀਆਂ ਨਾਲ ਔਖੇ ਸਮੇਂ ਖੜ੍ਹਨ ਵਾਲਾ ਕ੍ਰਿਸ਼ਨ ਬਰਗਾੜੀ ਖੁਦ ਹੀ ਸਾਥੋਂ ਬਹੁਤ ਦੂਰ ਚਲਾ ਗਿਆ ਹੈ ।

ਪਿਛਲੇ ਸਾਲ ਜਦ ਮੈਨੂੰ ਇਹ ਪਤਾ ਲੱਗਾ ਕਿ ਉਹਨਾਂ ਨੂੰ ਬਲੱਡ ਕੈਂਸਰ ਨਾਂ ਦੀ ਨਾਮੁਰਾਦ ਬਿਮਾਰੀ ਲੱਗ ਚੁੱਕੀ ਹੈ ਤਾਂ ਇਕ-ਦਮ ਝਟਕਾ ਜਿਹਾ ਲੱਗਾ । ਪੂਰੀ ਜਾਂਚ ਤੋਂ ਬਾਅਦ ਜਦ ਡਾਕਟਰਾਂ ਨੇ ਇਹ ਵਿਸ਼ਵਾਸ਼ ਦਵਾਇਆ ਕਿ ਅਜੇ 10 ਸਾਲ ਤੱਕ ਉਨ੍ਹਾਂ ਦੀ ਜ਼ਿੰਦਗੀ ਨੂੰ ਕੋਈ ਖਤਰਾ ਨਹੀਂ ਤਾਂ ਕੁਝ ਰਾਹਤ ਮਿਲੀ । ਸੋਚਿਆ , ਸ਼ਾਇਦ ਇਸ ਸਮੇਂ ਦੌਰਾਨ ਪੱਕਾ ਇਲਾਜ ਹੀ ਸੰਭਵ ਹੋ ਸਕੇ । ਉਹਨਾਂ ਦੀ ਬਿਮਾਰੀ ਦੌਰਾਨ ਅਸੀਂ ਬਰਗਾੜੀ ਤੇ ਭਦੌੜ ਗਏ । ਉਹ ਪੂਰੇ ਹੌਂਸਲੇ 'ਚ ਸਨ । ਬਿਮਾਰੀ ਦੀ ਜਕੜ ਏਨੀ ਵਧ ਗਈ ਕਿ 10 ਸਾਲ ਦੀ ਜ਼ਿੰਦਗੀ 10 ਮਹੀਨੇ ਵੀ ਨਾ ਚੱਲੀ ਤੇ ਤਰਕਸ਼ੀਲਾਂ ਦੀਆਂ ਅੱਖਾਂ ਦਾ ਤਾਰਾ ਕ੍ਰਿਸ਼ਨ ਬਰਗਾੜੀ ਸਾਨੂੰ ਸਾਰਿਆਂ ਨੂੰ ਸਦਾ ਲਈ ਅਲਵਿਦਾ ਆਖ ਗਿਆ ਪਰ ਅਜੇ ਵੀ ਮੌਤ ਰੂਪੀ ਸੱਚ ਦਾ ਕੌੜਾ ਘੁੱਟ ਅੱਗੇ ਲੰਘਣ ਨੂੰ ਤਿਆਰ ਨਹੀਂ । ਜਾਪਦਾ ਹੈ,ਕ੍ਰਿਸ਼ਨ ਬਰਗਾੜੀ ਐਥੇ ਹੀ ਕਿਤੇ ਸਾਡੇ ਨਾਲ ਹੀ ਵਿਚਰ ਰਹੇ ਹਨ । ਉਹਨਾਂ ਦੇ ਵਿਛੋੜੇ ਤੋਂ ਬਾਅਦ ਜਦ ਅਸੀਂ ਬਰਗਾੜੀ ਗਏ ਤਾਂ ਉਹਨਾਂ ਬਿਨਾਂ ਸਾਰਾ ਘਰ ਸੁੰਨਾ-ਸੁੰਨਾ ਜਾਪਿਆ । ਤਰਕਸ਼ੀਲ ਪ੍ਰੋਗਰਾਮਾਂ ਦੇ ਨਾਲ-ਨਾਲ ਉਹ ਘਰ ਦੀ ਰੌਣਕ ਵੀ ਸਨ । ਉਹਨਾਂ ਨੂੰ ਯਾਦ ਕਰਕੇ ਮਨ ਭਰ ਆਇਆ । ਸੋਚਿਆ ਮੌਤ ਕਿੰਨੀ ਜ਼ਾਲਮ ਹੈ, ਅਜਿਹੇ ਸਿਰੜੀ ਮਨੁੱਖ ਨੂੰ ਵੀ ਨਹੀਂ ਬਖਸ਼ਦੀ ।

ਇਕ ਗੱਲ ਮੈਂ ਅਕਸਰ ਹੀ ਸੋਚਦੀ ਹਾਂ, ਇਹ ਗੱਲ ਮੈਨੂੰ ਪ੍ਰੇਸ਼ਾਨ ਵੀ ਬਹੁਤ ਕਰਦੀ ਹੈ ਕਿ ਅਜੋਕੇ ਰਾਜ-ਪ੍ਰਬੰਧ ਨੂੰ ਸਮਾਜ ਲਈ ਚੰਗਾ ਕਰ ਗੁਜ਼ਰਨ ਵਾਲੇ ਬੰਦਿਆਂ ਦੀ ਜ਼ਿੰਦਗੀ ਦੀ ਕੋਈ ਪ੍ਰਵਾਹ ਨਹੀਂ ਹੈ । ਕ੍ਰਿਸ਼ਨ ਬਰਗਾੜੀ ਦੀ ਕੀਮਤੀ ਜ਼ਿੰਦਗੀ ਬਚਾਉਣ ਲਈ ਤਰਕਸ਼ੀਲ ਪਰਿਵਾਰ ਦੇ ਮੈਂਬਰਾਂ ਨੇ ਹਰ ਹੀਲਾ ਜੁਟਾਇਆ । ਅਮਰੀਕਾ ਬੈਠੇ ਸਨੇਹੀਆਂ ਨੇ ਦਵਾਈ ਦੀ ਤੋਟ ਨਹੀਂ ਆਉਣ ਦਿੱਤੀ ਪਰ ਉਹਨਾਂ ਨੂੰ ਬਚਾਇਆ ਨਹੀਂ ਜਾ ਸਕਿਆ । ਸਾਰਿਆਂ ਨੂੰ ਇਸ ਗੱਲ ਦਾ ਦੁੱਖ ਹੈ ਕਿ ਅਸੀਂ ਜੇਕਰ ਉਹਨਾਂ ਨੂੰ ਅਮਰੀਕਾ-ਕੈਨੇਡਾ ਵਰਗੇ ਦੇਸ਼ 'ਚ ਲਿਜਾ ਸਕਦੇ ਤਾਂ ਜ਼ਿੰਦਗੀ ਨੂੰ ਬਚਾਇਆ ਨਹੀਂ ਘੱਟੋ-ਘੱਟ ਕਈ ਸਾਲ ਮੌਤ ਨੂੰ ਟਾਲਿਆ ਜ਼ਰੂਰ ਜਾ ਸਕਦਾ ਸੀ ਪਰ ਅਜਿਹਾ ਸੰਭਵ ਨਹੀਂ ਹੋ ਸਕਿਆ । ਕਿੰਨੇ ਸਿਤਮ ਦੀ ਗੱਲ ਹੈ ਕਿ ਰਾਜ ਕਰਨ ਵਾਲੇ ਸਾਡੇ ਨੇਤਾਵਾਂ-ਮੰਤਰੀਆਂ ਦੀ ਅੱਖ ਵੀ ਫ਼ਰਕਣ ਲੱਗ ਜਾਵੇ ਤਾਂ ਉਹ ਆਪਣੇ ਇਲਾਜ ਲਈ ਅਮਰੀਕਾ ਤੋਂ ਉਰ੍ਹਾਂ ਨਹੀਂ ਰੁਕਦੇ । ਉਹਨਾਂ ਦੇ ਪਾਸਪੋਰਟ ਤੇ ਹੋਰ ਜ਼ਰੂਰੀ ਕਾਗਜ਼ਾਤ ਵੀ ਰਾਤੋ-ਰਾਤ ਤਿਆਰ ਹੋ ਜਾਂਦੇ ਹਨ ਪਰ ਕ੍ਰਿਸ਼ਨ ਬਰਗਾੜੀ ਵਰਗੀਆਂ ਕੀਮਤੀ ਜਾਨਾਂ ਨੂੰ ਲਾਇਲਾਜ ਬਿਮਾਰੀ ਦੇ ਹੁੰਦਿਆਂ ਵੀ ਆਪਣੇ ਦੇਸ਼ ਦੇ ਇਲਾਜ ਉਪਰ ਹੀ ਨਿਰਭਰ ਕਰਨਾ ਪੈਂਦਾ ਹੈ । ਇਹ ਵਿਤਕਰਾ ਕਿਉਂ ਹੈ ?

ਮੌਤ ਨੇ ਭਾਵੇਂ ਕ੍ਰਿਸ਼ਨ ਬਰਗਾੜੀ ਜੀ ਨੂੰ ਸਾਥੋਂ ਖੋਹ ਲਿਆ ਹੈ ਪਰ ਤਰਕਸ਼ੀਲਤਾ ਦੇ ਪ੍ਰਚਾਰ-ਪਾਸਾਰ ਲਈ ਆਪਣਾ ਜੀਵਨ ਲੇਖੇ ਲਾਉਣ ਸਦਕਾ ਉਹ ਅਮਰ ਹਨ । ਉਹਨਾਂ ਦੇ ਵਾਰਸਾਂ ਨੂੰ ਮਿਸਾਲੀ ਜੀਵਨ ਤੋਂ ਪ੍ਰੇਰਨਾ ਲੈ ਕੇ ਮੰਜ਼ਿਲ ਦੀ ਪ੍ਰਾਪਤੀ ਲਈ ਸਿਦਕ-ਦਿਲੀ ਨਾਲ ਤੁਰਨ ਦਾ ਅਹਿਦ ਲੈਣਾ ਚਾਹੀਦਾ ਹੈ ।

ਸੂਚਨਾ : ਸਾਰੀਆਂ ਇਕਾਈਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਕਿਸੇ ਵੀ ਹਮਦਰਦ ਵੱਲੋਂ ਇਕਾਈ ਨੂੰ ਦਿੱਤੀ ਗਈ ਇੱਕ ਹਜ਼ਾਰ ਦੀ ਰਾਸ਼ੀ ਤੋਂ ਘੱਟ ਰਾਸ਼ੀ ਮੈਗਜ਼ੀਨ ਵਿੱਚ ਨਹੀਂ ਪ੍ਰਕਾਸ਼ਤ ਹੋਵੇਗੀ



*ਇੱਕ ਸੱਚੀ ਕਹਾਣੀ :*

# ਉਸਨੇ ਕਿਹਾ ਸੀ

ਸ਼ਿਵ ਵਰਮਾ

ਸ਼ਿਵ ਵਰਮਾ, ਸ਼ਹੀਦ ਭਗਤ ਸਿੰਘ ਦੇ ਸਾਥੀਆਂ ਚੋਂ ਇੱਕ ਸਨ । ਉਹ ਲੰਮਾ ਸਮਾਂ ਅੰਡੇਮਾਨ ਟਾਪੂ ਦੀ ਜੇਲ੍ਹ 'ਚ ਰਹੇ । ਜੇਲ੍ਹ ਦੌਰਾਨ ਹੰਢਾਏ ਅਨੁਭਵਾਂ ਅਤੇ ਸਾਥੀ ਕੈਦੀਆਂ ਦੀਆਂ ਸੱਚੀਆਂ ਕਹਾਣੀਆਂ ਨੂੰ ਉਨ੍ਹਾਂ ਨੇ ਆਪਣੀ ਕਿਤਾਬ "ਮੌਤ ਦੀ ਉਡੀਕ ਵਿੱਚ" ਕਲਮਬੰਦ ਕੀਤਾ ਹੈ । ਫਾਂਸੀ ਦੀ ਉਡੀਕ ਕਰਦੇ ਇਕ ਸਾਥੀ ਦੀ ਸੱਚੀ ਕਹਾਣੀ ਪਾਠਕਾਂ ਲਈ ਹਾਜ਼ਰ ਹੈ । ....ਅਦਾਰਾ

ਅੰਡੇਮਾਨ ਜੇਲ੍ਹ ਦੇ ਹਾਤਾ ਨੰਬਰ ਇੱਕ ਮੰਜ਼ਿਲ ਦੀਆਂ ਕੁੱਝ ਕੋਠੜੀਆਂ ਹਸਪਤਾਲ ਦੇ ਨਾਲ ਜੋੜ ਦਿੱਤੀਆਂ ਗਈਆਂ ਸਨ । ਇਨ੍ਹਾਂ ਕੋਠੜੀਆਂ ਨਾਲ ਜੁੜੀਆਂ ਕੁਝ ਕੋਠੜੀਆਂ ਫਾਂਸੀ ਦੇ ਕੈਦੀਆਂ ਲਈ ਸਨ । ਮੈਂ ਉਨੀਂ ਦਿਨੀਂ ਹਸਪਤਾਲ ਦੀ ਇਕ ਕੋਠੜੀ ਵਿਚ ਸੀ । ਇਕ ਦਿਨ ਦੁਪਹਿਰ ਵੇਲੇ ਫਾਂਸੀ ਦੀਆਂ ਕੋਠੜੀਆਂ ਵੱਲੋਂ ਕੁਝ ਹਲਚਲ ਕੰਨਾਂ ਵਿਚ ਪਈ । ਉਧਰੋਂ ਉਚੀ-ਉਚੀ ਆਵਾਜ਼ ਵਿਚ "ਹਰੀ ਓਮ, ਭਗਵਾਨ ਤੇਰੀ ਜੈ ਹੋਵੇ" ਦੀਆਂ ਆਵਾਜ਼ਾਂ ਆ ਰਹੀਆਂ ਸਨ । ਜੇਲ੍ਹ ਵਿਚ ਮਾਂ ਭੈਣ ਦੀਆਂ ਗਾਲ੍ਹਾਂ ਇਕ ਆਮ ਗੱਲ ਹੈ ਪਰ ਹਰੀ ਓਮ ਦੀ ਆਵਾਜ਼ ਵਿਚ ਹੈਰਾਨੀ ਵਾਲੀ ਗੱਲ ਸੀ । ਪੁੱਛਣ ਉਤੇ ਪਤਾ ਲੱਗਾ ਕਿ ਇਕ ਔਰਤ ਦੇ ਕਤਲ ਦੇ ਦੋਸ਼ ਵਿਚ ਮੌਤ ਦੀ ਸਜ਼ਾ ਲੈ ਕੇ ਕੋਈ ਸਾਧੂ ਮਹਾਤਮਾ ਆ ਗਏ ਹਨ । ਸਾਧੂ ਅਤੇ ਇਕ ਔਰਤ ਦੇ ਕਤਲ ਦੀ ਗੱਲ ਮੈਨੂੰ ਕੁਝ ਅਜੀਬ ਲੱਗੀ । ਦਿਲ ਦੀ ਉਤਸੁਕਤਾ ਖਤਮ ਕਰਨ ਲਈ ਮੈਂ ਫਾਂਸੀ ਵਾਲੀਆਂ ਕੋਠੜੀਆਂ ਵੱਲ ਚਲਾ ਗਿਆ । ਕੋਠੜੀ ਵਿਚ ਬੰਦ ਨਵੇਂ ਅਪਰਾਧੀ ਨੂੰ ਦੇਖ ਕੇ ਮੇਰੀ ਪਹਿਲੀ ਸੋਚ ਇਹ ਹੋਈ ਕਿ ਜ਼ਰੂਰ ਹੀ ਪੁਲਿਸ ਆਪਣੀ ਕਾਰਗੁਜ਼ਾਰੀ ਦਿਖਾਉਣ ਲਈ ਇਕ ਨਿਰਦੋਸ਼ ਵਿਅਕਤੀ ਨੂੰ ਮੌਤ ਦੇ ਹਵਾਲੇ ਕਰਨਾ ਚਾਹੁੰਦੀ ਹੈ । ਸਾਧੂ ਦਾ ਵਿਅਕਤੀਤਵ ਸੱਚਮੁੱਚ ਹੀ ਦੇਖਣਯੋਗ ਸੀ । ਲੰਬਾ-ਚੌੜਾ ਕੱਦ, ਉਲਝੇ ਲੰਬੇ ਕਾਲੇ ਵਾਲ, ਡੌਲਿਆਂ ਵਾਲੀਆਂ ਬਾਹਾਂ, ਤਾਂਬੇ ਵਰਗਾ ਰੰਗ । ਉਹ ਆਪਣੀ ਕੋਠੜੀ ਵਿਚ ਬੇਫਿਕਰੀ ਨਾਲ ਇਸ ਤਰ੍ਹਾਂ ਟਹਿਲ ਰਿਹਾ ਸੀ ਜਿਵੇਂ ਪਿੰਜਰੇ ਵਿਚ ਬੰਦ ਸ਼ੇਰ ਟਹਿਲ ਰਿਹਾ ਹੋਵੇ । ਮੈਨੂੰ ਦੇਖਦਿਆਂ ਹੀ ਸਾਧੂ ਨੇ ਉਚੀ ਆਵਾਜ਼ ਵਿਚ ਕਿਹਾ.."ਹਰੀ ਓਮ"

"ਕੀ ਕੀਤਾ ਸੀ ਤੁਸੀਂ ਮਹਾਤਮਾ ਜੀ" ਮੈਂ ਪੁੱਛਿਆ ।

"ਮੈਂ ਕੀ ਕੀਤਾ ਬੱਚਾ । ਇਸ ਸੰਸਾਰ ਵਿਚ ਜੋ ਕੁਝ ਹੁੰਦਾ ਹੈ ਸਭ ਉਸੀ ਕੇ ਇਸ਼ਾਰੇ ਨਾਲ ਹੁੰਦਾ ਹੈ।" ਹੁਣ ਉਸਨੇ ਸੱਜੇ ਹੱਥ ਦੀ ਉਂਗਲ ਨਾਲ ਅਕਾਸ਼ ਵੱਲ ਇਸ਼ਾਰਾ ਕਰਦਿਆਂ ਕਿਹਾ,"ਮੈਂ ਤਾਂ ਤੁੱਛ ਸੀ, ਉਸਨੇ ਕਿਹਾ ਇਸ ਔਰਤ ਨੂੰ ਮਾਰ ਦੇ, ਮੈਂ ਮਾਰ ਦਿੱਤਾ ।"

ਇਸੇ ਦੌਰਾਨ ਜੇਲ੍ਹਰ ਵੀ ਮੇਰੇ ਪਿੱਛੇ ਆ ਕੇ ਖੜਾ ਹੋ ਗਿਆ ਸੀ । ਸਾਧੂ ਦਾ ਜਵਾਬ ਸੁਣ ਕੇ ਉਸ ਨੇ ਉਸੇ ਸੁਰ ਵਿਚ ਕਿਹਾ, "ਤੁਸੀਂ ਠੀਕ ਕਹਿੰਦੇ ਹੋ ਬਾਬਾ ਜੀ, ਉਹ ਮੈਨੂੰ ਵੀ ਆਦੇਸ਼ ਦੇ ਰਿਹਾ ਹੈ ਕਿ ਇਸ ਬਣਾਉਟੀ ਮਹਾਤਮਾ ਲਈ ਇਕ ਮੋਟਾ ਰੱਸਾ ਤਿਆਰ ਰੱਖਾਂ ।"

ਜੇਲ੍ਹਰ ਦੀ ਗੱਲ ਤੋਂ ਜ਼ਰਾ ਜਿੰਨਾ ਵੀ ਘਬਰਾਏ ਬਿਨਾਂ ਬਾਬਾ ਨੇ ਛਾਤੀ ਤਾਣ ਕੇ ਜਵਾਬ ਦਿੱਤਾ, "ਇਹ ਤਾਂ ਹੋਣਾ ਹੀ ਚਾਹੀਦਾ ਹੈ, ਜੇਕਰ ਉਸਦਾ ਇਸ਼ਾਰਾ ਹੈ ਤਦ ਤਾਂ ਤੈਨੂੰ ਮੇਰੇ ਗਲ ਵਿਚ ਰੱਸਾ ਪਾਉਣਾ ਹੀ ਪਏਗਾ।" ਫੇਰ ਕੁਝ ਰੁਕ ਕੇ ਬੋਲਿਆ, "ਪਰ ਇਹ ਯਾਦ ਰੱਖਣਾ ਕਿ ਮੈਂ ਪੂਰੀ ਤਰ੍ਹਾਂ ਬੇਕਸੂਰ ਹਾਂ ਅਤੇ ਮੈਂ ਜੋ ਕੁਝ ਵੀ ਕੀਤਾ ਹੈ ਰੱਬ ਦੇ ਇਸ਼ਾਰੇ ਉਤੇ ਕੀਤਾ ਹੈ । ਇਸ ਲਈ ਮੇਰੇ ਕੰਮ ਲਈ ਉਤਰਦਾਈ ਵੀ ਉਹੀ ਹੋ ਸਕਦਾ ਹੈ । ਹੁਣ ਕਿਉਂਕਿ ਉਸ ਦੀ ਇੱਛਾ ਸਭ ਤੋਂ ਉਪਰ ਹੈ ਇਸ ਲਈ ਰੱਬ ਦੇ ਹੁਕਮਾਂ ਖਿਲਾਫ ਨਿਆਂ ਦੇ ਨਾਂ ਉਤੇ ਮਨੁੱਖ ਨੂੰ ਕੋਈ ਦੂਜੀ ਵਿਵਸਥਾ ਦੇਣ ਦਾ ਅਧਿਕਾਰ ਨਹੀਂ ਹੈ ।"

ਜੇਲ੍ਹਰ ਮੁਸਕਰਾ ਕੇ ਇਹ ਕਹਿ ਚਲਾ ਗਿਆ ਕਿ ਜੇ ਕਰ ਮੌਤ ਅੱਗੇ ਵੀ ਇਹੀ ਆਕੜ ਬਣੀ ਰਹੀ ਤਾਂ ਤੇਰਾ ਮੁਰੀਦ ਬਣ ਜਾਵਾਂਗਾ ।

* * *

ਸੀਤਾਪੁਰ ਜ਼ਿਲੇ ਦੇ ਉਤਰ ਵੱਲ ਗੋਮਤੀ ਨਦੀ ਵਿਚ ਇਕ ਛੋਟਾ ਨਾਲਾ ਆਕੇ ਮਿਲਦਾ ਹੈ ਜਿਸ ਦੇ ਦੋਹੀਂ ਪਾਸੇ ਸੰਘਣਾ ਜੰਗਲ ਅੰਤੇ ਪਥਰੀਲੀ ਜ਼ਮੀਨ ਹੈ । ਉਸੇ ਜ਼ਮੀਨ ਵਿਚ ਨਾਲੇ ਦੇ ਕਿਨਾਰੇ ਇਕ ਉਚੇ ਟਿੱਲੇ ਉਤੇ ਬਾਬਾ ਰਾਘਵ ਦਾਸ ਦੀ ਮੜ੍ਹੀ ਸੀ । ਆਂਢ-ਗੁਆਂਢ ਦੇ ਇਲਾਕੇ ਵਿਚ ਬਾਬਾ ਜੀ ਦਾ ਬੜਾ ਨਾਂ ਸੀ ਅਤੇ ਦੂਰੋਂ-ਪਾਰੋਂ ਲੋਕ ਮੰਨਤਾ ਲੈ ਕੇ ਉਨ੍ਹਾਂ ਕੋਲ ਆਉਂਦੇ ਜਾਂਦੇ ਰਹਿੰਦੇ ਸਨ । ਕਿਸੇ ਦਾ ਮੁੰਡਾ ਬਿਮਾਰ ਹੈ ਜਾਂ ਕਿਸੇ ਦੀ ਬੁੱਢੀ ਮਾਂ ਨੂੰ ਅੱਖਾਂ ਚਾਹੀਦੀਆਂ ਹਨ । ਕਿਸੇ ਔਰਤ ਦਾ ਪਰਿਵਾਰਕ ਜੀਵਨ ਸੁਖਮਈ ਨਹੀਂ ਹੈ, ਉਹ ਬਾਬਾ ਜੀ ਤੋਂ ਜੰਤਰ ਲੈਣ ਆਉਂਦੀ, ਕਿਸੇ ਦਾ ਵਿਆਹ ਹੋਇਆਂ ਕਈ ਸਾਲ ਹੋ ਚੁੱਕੇ ਹਨ, ਪਰ ਔਲਾਦ ਨਾ ਹੋਣ ਕਾਰਨ ਘਰ ਦੇ ਜੀਅ ਉਸ ਨੂੰ ਗਾਲ੍ਹਾਂ ਕੱਢਦੇ ਰਹਿੰਦੇ, ਉਹ ਬਾਬਾ ਜੀ ਤੋਂ ਔਲਾਦ ਲੈਣ ਜਾਂਦੀ ਅਤੇ ਹੋਰ ਪਤਾ ਨਹੀਂ ਕਿੰਨੇ ਲੋਕ ਆਪਣੀਆਂ ਮੰਨਤਾਂ ਪੂਰੀਆਂ ਕਰਵਾਉਣ ਲਈ ਆਉਂਦੇ ਅਤੇ ਕੋਈ ਭਭੂਤੀ ਲੈ ਕੇ ਅਤੇ ਕੋਈ ਤਵੀਤ ਲੈ ਕੇ ਅਤੇ ਕੋਈ ਸਿਰਫ ਅਸ਼ੀਰਵਾਦ ਲੈ ਕੇ ਚਲਾ ਜਾਂਦਾ । ਸ਼ਰਧਾਲੂਆਂ ਵਿਚ ਮਰਦਾਂ ਨਾਲੋਂ ਔਰਤਾਂ ਦੀ ਗਿਣਤੀ ਵੱਧ ਸੀ ।

ਰਾਘਵ ਦਾਸ ਦਿਨ ਵੇਲੇ ਭਭੂਤੀ, ਤਵੀਤ ਅਤੇ ਜੰਤਰ ਵੰਡਦੇ, ਰਾਤ ਦੇ ਪਹਿਲੇ-ਪਹਿਰ ਡਾਕੂਆਂ ਨਾਲ ਬੈਠ ਕੇ ਉਨ੍ਹਾਂ

ਲਈ ਮਹੂਰਤ ਕੱਢਦੇ ਅਤੇ ਆਪਣੇ ਕਮਿਸ਼ਨ ਤੈਅ ਕਰਦੇ ਅਤੇ ਫੇਰ ਉਂਗਲੀ ਉਤੇ ਸ਼ਰਾਬ ਛਿੜਕ ਕੇ ਮੰਤਰ ਪੜ੍ਹਨ ਦੇ ਨਾਲ ਅਸ਼ੀਰਵਾਦ ਦਿੰਦੇ ਹੋਏ ਉਨ੍ਹਾਂ ਦੀ ਸਫਲਤਾ ਲਈ ਦੁਆ ਕਰਦੇ। ਰਾਤ ਦੇ ਦੂਜੇ ਪਹਿਰ ਨਾਲੇ ਦੇ ਕੰਢੇ ਕਿਸੇ ਸੁੰਨਸਾਨ ਥਾਂ ਉਤੇ ਬੈਠ ਕੇ ਕਾਲੀ ਮਾਂ ਦੀ ਭਗਤੀ ਕਰਦੇ, ਸਿੱਧੀ ਜਮਾਉਂਦੇ। ਉਨ੍ਹਾਂ ਦੇ ਵਪਾਰ ਦਾ ਇਕੋ-ਇਕ ਸਾਥੀ ਸੀ ਉਨ੍ਹਾਂ ਦਾ ਭਰੋਸੇਮੰਦ ਚੇਲਾ ਰਾਮਦਾਸ।

ਰਾਮਦਾਸ ਨੌਜਵਾਨ ਸੀ। ਉਹ ਕਿੱਥੋਂ ਦਾ ਰਹਿਣ ਵਾਲਾ ਸੀ ਅਤੇ ਕਿਥੋਂ ਬਾਬਾ ਕੋਲ ਆਇਆ ਸੀ ਇਹ ਇਕ ਬੁਝਾਰਤ ਸੀ ਜਿਸਦਾ ਰਾਜ਼ ਗੁਰੂ ਅਤੇ ਚੇਲੇ ਤਕ ਹੀ ਸੀਮਿਤ ਸੀ। ਮੜ੍ਹੀ ਵਿਚ ਰਾਮਦਾਸ ਦਾ ਕੰਮ ਸੀ ਹੁੱਕਾ ਭਰਨਾ, ਧੂਣੀ ਧਖਾਉਣਾ, ਬਾਬਾ ਜੀ ਦੇ ਪੈਰ ਘੁੱਟਣਾ, ਕਸਰਤ ਕਰਨਾ, ਖਾਣਾ, ਸੌਣਾ ਤੇ ਮਸਤੀ ਕਰਨਾ। ਰਾਤ ਵੇਲੇ ਬਾਬਾ ਜੀ ਦੇ ਸ਼ਿਕਾਰ ਨੂੰ ਉਚਿਤ ਥਾਂ ਤਕ ਪਹੁੰਚਾਉਣ ਦਾ ਕੰਮ ਅਤੇ ਕੰਮ ਖਤਮ ਹੋ ਜਾਣ ਬਾਅਦ ਉਸ ਨੂੰ ਡੂੰਘਾ ਦਫਨਾਉਣ ਦਾ ਕੰਮ ਵੀ ਰਾਮਦਾਸ ਨੂੰ ਹੀ ਕਰਨਾ ਪੈਂਦਾ ਸੀ। ਪਹਿਲੀ ਰਾਤ ਜਦੋਂ ਉਸਨੂੰ ਇਕ ਅੱਧਖੜ੍ਹ ਉਮਰ ਦੀ ਔਰਤ ਦੀ ਲਾਸ਼ ਦਬਾਉਣੀ ਪਈ ਤਾਂ ਕਈ ਦਿਨਾਂ ਤਕ ਉਹ ਸੌਂ ਨਾ ਸਕਿਆ ਜਿਵੇਂ ਅੰਦਰੋ-ਅੰਦਰੀ ਆਪਣੇ ਆਪ ਨੂੰ ਕੋਸ ਰਿਹਾ ਹੋਵੇ। ਉਸ ਔਰਤ ਦੀਆਂ ਵੱਡੀਆਂ-ਵੱਡੀਆਂ ਪਥਰਾਈਆਂ ਅੱਖਾਂ ਅਤੇ ਅੱਧਾ-ਖੁੱਲਿਆ ਮੂੰਹ ਰਾਤ ਦੇ ਹਨ੍ਹੇਰੇ ਵਿਚ ਵੀ ਉਸ ਨੇ ਦੇਖ ਲਿਆ ਸੀ। ਮਰੀ ਹੋਈ ਔਰਤ ਦਾ ਮੂੰਹ ਕਈ ਦਿਨਾਂ ਤੱਕ ਉਸਦਾ ਪਿੱਛਾ ਕਰਦਾ ਰਿਹਾ ਸੀ। ਹੌਲੀ-ਹੌਲੀ ਉਹ ਉਸ ਕੰਮ ਦਾ ਆਦੀ ਹੋ ਗਿਆ, ਫੇਰ ਰਾਘਵ ਦਾਸ ਦੇ ਇਸ਼ਾਰੇ ਉਤੇ ਉਹ ਲਾਸ਼ਾਂ ਨੂੰ ਇਸ ਤਰ੍ਹਾਂ ਘੜੀਸਦਾ ਜਿਵੇਂ ਉਹ ਲਾਸ਼ਾਂ ਮਨੁੱਖ ਦੀਆਂ ਨਾ ਹੋ ਕੇ ਜਾਨਵਰਾਂ ਦੀਆਂ ਹੋਣ। ਇਹ ਜੋਖ਼ਮ ਭਰਿਆ ਕੰਮ ਹੀ ਉਹ ਕੜੀ ਸੀ ਜਿਸ ਨੇ ਰਾਮਦਾਸ ਨੂੰ ਰਾਘਵ ਦਾਸ ਨਾਲ ਜੋੜਿਆ ਹੋਇਆ ਸੀ।

ਉਸ ਦਿਨ ਜਦੋਂ ਇਕ ਔਰਤ ਆਪਣੇ ਬਿਮਾਰ ਪਤੀ ਲਈ ਸਿਹਤ ਦੀ ਦੁਆ ਲੈ ਕੇ ਆਈ ਅਤੇ ਬਾਬਾ ਰਾਘਵ ਦਾਸ ਨੇ ਉਸ ਨੂੰ ਵੀ ਰਾਤ ਦੇ ਦੂਜੇ ਪਹਿਰ ਦੇ ਅਖੀਰ ਵਿਚ ਸਿੱਧੀ ਜਮਾਉਣ ਵੇਲੇ ਮੌਜੂਦ ਰਹਿਣ ਲਈ ਕਿਹਾ ਤਾਂ ਰਾਮਦਾਸ ਨੂੰ ਪਤਾ ਨਹੀਂ ਕਿਉਂ ਅਜੀਬ ਲੱਗਾ। ਚੱਲਦੇ-ਚੱਲਦੇ ਰਾਘਵ ਦਾਸ ਨੇ ਉਸ ਔਰਤ ਨੂੰ ਕਿਹਾ ਕਿ ਉਸ ਸਿੱਧੀ ਲਈ ਜਾਣ ਦੀ ਖਬਰ ਕਿਸੇ ਨੂੰ ਨਹੀਂ ਹੋਣੀ ਚਾਹੀਦੀ ਵਰਨਾ ਬੇਕਾਰ ਹੋ ਜਾਵੇਗੀ ਅਤੇ ਉਸ ਦੇ ਪਤੀ ਉਤੇਂ ਉਲਟਾ ਅਸਰ ਵੀ ਪੈ ਸਕਦਾ ਹੈ। ਇਹ ਵੀ ਕਹਿ ਦਿੱਤਾ ਕਿ ਪਤੀ ਲਈ ਤੰਦਰੁਸਤੀ ਮੰਗਣ ਲਈ ਕਾਲੀ ਮਾਈ ਅੱਗੇ ਉਨ੍ਹਾਂ ਕੱਪੜਿਆਂ ਅਤੇ ਗਹਿਣਿਆਂ ਵਿਚ ਆਉਣਾ ਪਏਗਾ ਜੋ ਉਸਨੇ ਵਿਆਹ ਵੇਲੇ ਪਾਏ ਸੀ। ਇਹ ਆਦੇਸ਼ ਇਸ ਤੋਂ ਪਹਿਲਾਂ ਸਾਰੀਆਂ ਉਨ੍ਹਾਂ ਔਰਤਾਂ ਨੂੰ ਦਿੱਤੇ ਗਏ ਸਨ ਜੋ ਬਾਅਦ ਵਿਚ ਵਾਪਸ ਨਹੀਂ ਆਈਆਂ।

ਉਹ ਔਰਤ ਸਮੇਂ ਤੋਂ ਪਹਿਲਾਂ ਹੀ ਆ ਕੇ ਇਕ ਦਰਖਤ ਹੇਠ ਇਕੱਲੀ ਬੈਠ ਗਈ ਸੀ। ਵਿਆਹ ਦੇ ਜੋੜੇ ਵਿਚ ਗਹਿਣਿਆਂ ਨਾਲ ਸਜੀ ਔਰਤ ਦਾ ਰੂਪ ਹੋਰ ਵੀ ਨਿਖਰ ਆਇਆ ਸੀ। ਉਸ ਨੂੰ ਦੇਖ ਕੇ ਰਾਮਦਾਸ ਦਾ ਮਨ ਉਦਾਸ ਹੋ ਗਿਆ। ਦੇਵੀ ਦੀ ਮੂਰਤ ਵਰਗਾ ਇਹ ਸੁੰਦਰ ਰੂਪ। ਕੁਝ ਹੀ ਸਮੇਂ ਬਾਅਦ ਕੀ ਉਸ ਨੂੰ ਦਬਾਉਣਾ ਪਏਗਾ ? ਉਸਨੇ ਆਪਣੇ ਆਲੇ-ਦੁਆਲੇ ਦੇਖਿਆ। ਜੰਗਲ ਦਾ ਹਰ ਦਰਖਤ, ਹਰ ਟਾਹਣੀ ਅਤੇ ਹਰੇਕ ਪੱਤਾ ਇਕ ਨਵਾਂ ਰੂਪ ਲੈ ਕੇ ਉਸ ਦੇ ਸਾਹਮਣੇ ਖੜਾ ਹੋ ਗਿਆ। ਜਿਵੇਂ ਹਰ ਚੀਜ਼ ਦੁਲਹਨ ਬਣ ਗਈ ਹੋਵੇ। ਰਾਮਦਾਸ ਨੂੰ ਲੱਗਾ ਜਿਵੇਂ ਉਸਦੇ ਹੱਥਾਂ ਨਾਲ ਦੱਬੀ ਗਈ ਹਰੇਕ ਔਰਤ ਹਰੇਕ ਦਰਖਤ ਪਿੱਛੇ ਖੜ੍ਹੀ ਉਸ ਨੂੰ ਦੇਖ ਰਹੀ ਹੈ। ਪੁੱਛ ਰਹੀ ਹੋਵੇ ਅਸੀਂ ਤੇਰਾ ਕੀ ਵਿਗਾੜਿਆ ਸੀ ਰਾਮਦਾਸ ? ਤੂੰ ਤਾਂ ਸਾਡੀ ਸੁਰੱਖਿਆ ਕਰਨੀ ਸੀ ਫੇਰ ਤੂੰ ਉਸ ਹਤਿਆਰੇ ਦੇ ਕੋਲ ਵਿਕ ਕਿਵੇਂ ਗਿਆ। ਰਾਮਦਾਸ ਨੇ ਦੋਹਾਂ ਹੱਥਾਂ ਨਾਲ ਆਪਣੀਆਂ ਅੱਖਾਂ ਬੰਦ ਕਰ ਲਈਆਂ। ਉਸ ਦਾ ਸਿਰ ਘੁੰਮਣ ਲੱਗਾ। ਉਹ ਖੜਾ ਨਾ ਹੋ ਸਕਿਆ। ਫੇਰ ਉਸਨੂੰ ਲੱਗਾ ਉਨ੍ਹਾਂ ਔਰਤਾਂ ਨੇ ਆ ਕੇ ਉਸਨੂੰ ਘੇਰਾ ਪਾ ਲਿਆ ਹੈ ਅਤੇ ਉਹ ਔਰਤਾਂ ਨਹੀਂ, ਔਰਤਾਂ ਦੇ ਪਿੰਜਰ ਹਨ ਅਤੇ ਉਹ ਸਾਰੇ ਮਿਲਕੇ ਰਾਮਦਾਸ ਨੂੰ ਖੜਾ ਕਰਨ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਜਿਵੇਂ ਕਹਿ ਰਹੇ ਹੋਣ, "ਦੇਖੋ ਰਾਮਦਾਸ ਤੂੰ ਸਾਡੀ ਕੀ ਹਾਲਤ ਕਰ ਦਿੱਤੀ। ਤੂੰ ਤਾਂ ਖੁਦ ਪਿਆਰ ਦਾ ਦੇਵਤਾ ਬਣ ਕੇ ਪਿਆਰ ਭਰਿਆ ਸੰਸਾਰ ਵਸਾ ਸਕਦਾ ਸੀ, ਫੇਰ ਤੂੰ ਇਹ ਉਜਾੜਨ ਦਾ ਰਸਤਾ ਕਿਉਂ ਅਖਤਿਆਰ ਕੀਤਾ" ਰਾਮਦਾਸ ਨੇ ਸਿਰ ਨੂੰ ਇਕ ਪਾਸੇ ਝਟਕਿਆ ਅਤੇ ਅੱਖਾਂ ਖੋਲਕੇ ਖੜ੍ਹਾ ਹੋ ਗਿਆ। ਨਾ ਕੋਈ ਪਿੰਜਰ ਨਾ ਔਰਤ। ਉਹ ਔਰਤ ਅਜੇ ਵੀ ਦਰਖਤ ਦੀ ਜੜ੍ਹ ਉਤੇ ਮੂਰਤ ਵਾਂਗ ਉਸੇ ਤਰ੍ਹਾਂ ਬੈਠੀ ਸੀ। ਅਗਲੇ ਹੁਕਮਾਂ ਦੀ ਉਡੀਕ ਵਿਚ।

ਰਾਘਵ ਦਾਸ ਨੇ ਰਾਮਦਾਸ ਨੂੰ ਬੁਲਾ ਕੇ ਉਸ ਦੇ ਕੰਨ ਵਿਚ ਕੁਝ ਕਿਹਾ ਅਤੇ ਆਪਣਾ ਸਾਮਾਨ, ਸ਼ਰਾਬ ਦੀ ਬੋਤਲ ਤੇ ਹੋਰ ਜ਼ਰੂਰੀ ਚੀਜ਼ਾਂ ਲੈ ਕੇ ਰੋਜ਼ ਵਾਂਗ ਕਾਲੀ ਮਾਂ ਦੀ ਭਗਤੀ ਲਈ ਸੰਘਣੇ ਜੰਗਲ ਵਿਚ ਨਾਲੇ ਦੇ ਕੰਢੇ ਕਿਸੇ ਸੁੰਨਸਾਨ ਥਾਂ ਉਤੇ ਚਲਾ ਗਿਆ। ਔਰਤ ਨੂੰ ਪੱਕੇ ਥਾਂ ਉਤੇ ਲਿਜਾਣ ਦਾ ਕੰਮ ਰਾਮਦਾਸ ਦਾ ਸੀ। ਰਾਮਦਾਸ ਕੁਝ ਦੇਰ ਤਕ ਦੁਚਿੱਤੀ ਦੀ ਸਥਿਤੀ ਵਿਚ ਰਿਹਾ। ਫੇਰ ਉਸ ਨੇ ਮਨ ਹੀ ਮਨ ਕੁਝ ਤੈਅ ਕਰ ਲਿਆ। ਉਸ ਨੇ ਔਰਤ ਦੇ ਨੇੜੇ ਜਾ ਕੇ ਉਸ ਨੂੰ ਸਾਰੀ ਸਥਿਤੀ ਦੱਸ ਦਿੱਤੀ ਕਿ ਰਾਘਵ ਦਾਸ ਦੀ ਨਜ਼ਰ ਉਸ ਦੇ ਰੂਪ ਅਤੇ ਗਹਿਣਿਆਂ ਉਤੇ ਹੈ। ਉਸ ਨੇ ਇਹ ਵੀ ਦੱਸ ਦਿੱਤਾ ਕਿ ਕੰਮ ਹੋ ਜਾਣ ਤੋਂ ਬਾਅਦ ਉਸ ਦਾ ਕਤਲ ਕਰ ਦਿੱਤਾ ਜਾਵੇਗਾ ਅਤੇ ਬੇਨਤੀ ਕੀਤੀ ਕਿ ਉਹ ਤੁਰੰਤ ਉਥੋਂ ਚਲੀ ਜਾਵੇ। ਉਧਰ ਜਦੋਂ ਉਹ ਮਿਥੇ ਸਮੇਂ ਉਤੇ ਔਰਤ ਨੂੰ ਲੈ ਕੇ ਨਾ ਪੁੱਜਾ ਤਾਂ ਰਾਘਵ ਦਾਸ ਖੁਦ ਉਸ ਨੂੰ ਲੈਣ ਮੜ੍ਹੀ ਵਿਚ ਵਾਪਸ ਆ ਗਿਆ। ਉਸ ਨੇ ਔਰਤ ਨੂੰ ਭੱਜਦੇ ਦੇਖ ਲਿਆ। ਉਸ ਵੇਲੇ ਸ਼ਰਾਬ ਦੇ ਨਸ਼ੇ ਵਿਚ ਰੋਸ ਦੀਆਂ ਅੱਖਾਂ ਲਾਲ ਹੋ ਰਹੀਆਂ ਸਨ। ਉਸਨੂੰ ਸਥਿਤੀ



ਸਮਝਦਿਆਂ ਜ਼ਰਾ ਵੀ ਦੇਰ ਨਾ ਲੱਗੀ ਅਤੇ ਉਸ ਦਾ ਗੁੱਸਾ ਰਾਮਦਾਸ ਉਤੇ ਟੁੱਟ ਪਿਆ। ਰਾਮਦਾਸ ਚੌਕਸ ਸੀ। ਰਾਘਵ ਦਾਸ ਦਾ ਗੁੱਸਾ ਦੇਖ ਕੇ ਉਸ ਨੇ ਵੀ ਭੱਜਣ ਦੀ ਕੋਸ਼ਸ਼ ਕੀਤੀ। ਰਾਘਵ ਦਾਸ ਨੇ ਆਪਣਾ ਫਰਸਾ ਉਸ ਵੱਲ ਮਾਰਿਆ। ਰਾਮਦਾਸ ਦਾ ਖੱਬਾ ਹੱਥ ਜ਼ਖਮੀ ਹੋ ਗਿਆ। ਉਸਨੇ ਸੱਜੇ ਹੱਥ ਨਾਲ ਖੱਬਾ ਹੱਥ ਸੰਭਾਲਦਿਆਂ ਭੱਜ ਕੇ ਨਾਲ ਲਗਦੇ ਪਿੰਡ ਦੇ ਥਾਣੇ ਵਿਚ ਪਨਾਹ ਲਈ। ਥਾਣੇ ਵਿਚ ਉਸਨੇ ਸਾਰੀ ਕਹਾਣੀ ਦੱਸ ਦਿੱਤੀ ਅਤੇ ਜ਼ਿਆਦਾ ਖੂਨ ਵਹਿ ਜਾਣ ਕਾਰਨ ਬੇਹੋਸ਼ ਹੋ ਗਿਆ।

ਰਾਘਵ ਦਾਸ ਫੜਿਆ ਗਿਆ। ਕੇਸ ਚੱਲਿਆ, ਰਾਮਦਾਸ ਵਾਅਦਾ ਮੁਆਫ ਸਰਕਾਰੀ ਗਵਾਹ ਬਣ ਗਿਆ। ਜ਼ਮੀਨ ਵਿਚੋਂ ਔਰਤਾਂ ਦੀਆਂ ਹੱਡੀਆਂ ਵੀ ਬਰਾਮਦ ਹੋ ਗਈਆਂ ਪਰ ਰਾਮਦਾਸ ਤੋਂ ਇਲਾਵਾ ਹੋਰ ਅਜਿਹਾ ਕੋਈ ਗਵਾਹ ਨਹੀਂ ਸੀ ਜਿਸ ਨੇ ਰਾਘਵ ਦਾਸ ਨੂੰ ਔਰਤਾਂ ਦੀ ਹੱਤਿਆ ਕਰਦੇ ਹੋਏ ਦੇਖਿਆ ਹੋਵੇ, ਇਸ ਲਈ ਉਹ ਮੌਤ ਦੀ ਸਜ਼ਾ ਤੋਂ ਬਚ ਗਿਆ, ਉਸ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਕਾਲੇਪਾਣੀ ਭੇਜ ਦਿੱਤਾ।

ਉਨੀਂ ਦਿਨੀਂ ਅੰਡੇਮਾਨ ਜਾਣ ਵਾਲੇ ਕੈਦੀ ਆਮ ਤੌਰ 'ਤੇ ਦਸ ਜਾਂ ਗਿਆਰਾਂ ਸਾਲ ਬਾਅਦ ਜੇਲ ਤੋਂ ਆਜ਼ਾਦ ਕਰ ਦਿੱਤੇ ਜਾਂਦੇ ਸਨ। ਰਾਘਵ ਦਾਸ ਵੀ ਦਸ ਸਾਲ ਬਾਅਦ ਜੇਲ੍ਹ ਤੋਂ ਰਿਹਾਅ ਕਰ ਦਿੱਤਾ ਗਿਆ। ਜੇਲ੍ਹ ਤੋਂ ਰਿਹਾਅ ਹੋ ਕੇ ਉਹ ਅੰਡੇਮਾਨ ਵਿਚ ਹੀ ਵਸ ਗਿਆ। ਉਸ ਨੇ ਫੇਰ ਇਕ ਕੁਟੀਆ ਬਣਾਈ, ਫੇਰ ਸਾਧੂ ਦਾ ਭੇਸ ਧਾਰਨ ਕੀਤਾ, ਫੇਰ ਭਗਤਾਂ ਦੀ ਭੀੜ ਜਮ੍ਹਾਂ ਕੀਤੀ ਅਤੇ ਫੇਰ ਆਪਣਾ ਪੁਰਾਣਾ ਕਾਰੋਬਾਰ ਚਾਲੂ ਕਰ ਦਿੱਤਾ। ਤਦ ਰਾਮਕਲੀ ਨਾਂ ਦੀ ਇਕ ਵਿਆਹੀ-ਵਰ੍ਹੀ ਔਰਤ ਨਾਲ ਉਸ ਦਾ ਸਬੰਧ ਹੋ ਗਿਆ। ਸਮੇਂ ਦੇ ਨਾਲ-ਨਾਲ ਦੋਹਾਂ ਦੇ ਸਬੰਧ ਵੀ ਡੂੰਘੇ ਹੁੰਦੇ ਹੋਏ ਅਤੇ ਅਖੀਰ ਵਿਚ ਰਾਘਵ ਦਾਸ ਨੇ ਔਰਤ ਨੂੰ ਬੇਨਤੀ ਕੀਤੀ ਕਿ ਉਹ ਆਪਣੇ ਪਤੀ ਨੂੰ ਛੱਡ ਕੇ ਉਸ ਦੀ ਕੁਟੀਆ ਵਿਚ ਆ ਜਾਵੇ। ਰਾਮਕਲੀ ਇਸ ਲਈ ਤਿਆਰ ਨਹੀਂ ਸੀ। ਜਦ ਰਾਘਵ ਦਾਸ ਦੀਆਂ ਬਹੁਤ ਮਿੰਨਤਾਂ ਤੋਂ ਬਾਅਦ ਵੀ ਉਹ ਆਪਣੇ ਪਤੀ ਨੂੰ ਛੱਡਣ ਲਈ ਤਿਆਰ ਨਾ ਹੋਈ ਤਾਂ ਉਸ ਦੇ ਦਿਲ ਵਿਚ ਬਦਲੇ ਦੀ ਅੱਗ ਭੜਕ ਪਈ।

ਇਕ ਦਿਨ ਰਾਮਕਲੀ ਆਪਣੇ ਦੋ ਬੱਚਿਆਂ ਨਾਲ ਕਿਤੇ ਜਾ ਰਹੀ ਸੀ ਤਦ ਰਾਘਵ ਦਾਸ ਨੇ ਆ ਕੇ ਉਸ ਨੂੰ ਰੋਕਿਆ। ਇਸ ਤੋਂ ਪਹਿਲਾਂ ਕਿ ਰਾਮਕਲੀ ਕੁਝ ਸਮਝ ਸਕੇ ਸਾਧੂ ਦਾ ਫਰਸਾ ਉਪਰ ਉਠਿਆ ਅਤੇ ਉਸ ਦੀ ਗਰਦਨ ਕੱਟਦਾ ਹੋਇਆ ਪਾਰ ਹੋ ਗਿਆ। ਰਾਮਕਲੀ ਦੇ ਕਤਲ ਤੋਂ ਬਾਅਦ ਰਾਘਵ ਦਾਸ ਨੇ ਥਾਣੇ ਵਿਚ ਜਾ ਕੇ ਖੂਨ ਨਾਲ ਲਥਪਥ ਫਰਸਾ ਜਮ੍ਹਾ ਕੀਤਾ ਅਤੇ ਸਾਫ ਸ਼ਬਦਾਂ ਵਿਚ ਰਾਮਕਲੀ ਦੇ ਕਤਲ ਦੀ ਜ਼ਿੰਮੇਵਾਰੀ ਮੰਨ ਲਈ। ਉਹ ਆਪਣੇ ਨਾਲ ਰਾਮਕਲੀ ਦੇ ਦੋਵੇਂ ਰੋਂਦੇ ਬੱਚਿਆਂ ਨੂੰ ਵੀ ਲੈ ਗਿਆ ਸੀ। ਪੁਲਿਸ ਨੂੰ ਉਸ ਨੇ ਕਿਹਾ ਕਿ ਜੇਕਰ ਉਸ ਦੀ ਗੱਲ ਉਤੇ ਯਕੀਨ ਨਾ ਹੋਵੇ ਤਾਂ ਉਹ ਉਨ੍ਹਾਂ ਦੋਹਾਂ ਬੱਚਿਆਂ ਤੋਂ ਪੁੱਛ ਸਕਦੇ ਹਨ।

ਅਦਾਲਤ ਅੱਗੇ ਵੀ ਉਸਨੇ ਆਪਣਾ ਜੁਰਮ ਮੰਨ ਲਿਆ। ਉਸਦਾ ਕਹਿਣਾ ਸੀ ਕਿ ਉਸ ਨੇ ਜੋ ਕੁਝ ਕੀਤਾ ਈਸ਼ਵਰ ਦੀ ਮਰਜ਼ੀ ਨਾਲ ਕੀਤਾ ਅਤੇ ਉਹ ਸਿਰਫ ਆਗਿਆ ਮੰਨਣ ਵਾਲਾ ਸੀ। ਅਦਾਲਤ ਅੱਗੇ ਉਸ ਨੇ ਇਹੀ ਦਲੀਲ ਦਿੱਤੀ ਕਿ ਜੇ ਉਸ ਦੇ ਕੰਮ ਵਿੱਚ ਈਸ਼ਵਰ ਦੀ ਇੱਛਾ ਨਾ ਹੁੰਦੀ ਤਾਂ ਉਸਦਾ ਫਰਸਾ ਉਠ ਹੀ ਨਹੀਂ ਸੀ ਸਕਦਾ। ਬਾਅਦ ਵਿਚ ਅਦਾਲਤ ਨੇ ਉਸ ਦੀਆਂ ਸਾਰੀਆਂ ਦਲੀਲਾਂ ਨੂੰ ਠੁਕਰਾ ਕੇ ਉਸ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਅਤੇ ਮੌਤ ਦੀ ਉਡੀਕ ਕਰਨ ਲਈ ਜੇਲ੍ਹ ਭੇਜ ਦਿੱਤਾ।

ਰਾਘਵ ਦਾਸ ਜਿਸ ਆਕੜ੍ਹ ਨਾਲ ਅਦਾਲਤ ਤੋਂ ਜੇਲ੍ਹ ਵਾਪਸ ਆਇਆ ਸੀ ਉਹ ਆਕੜ ਹੌਲੀ-ਹੌਲੀ ਕਮਜ਼ੋਰ ਹੋਣ ਲੱਗੀ। ਜਿਵੇਂ ਜਿਵੇਂ ਮੌਤ ਦਾ ਦਿਨ ਨਜ਼ਦੀਕ ਆਉਣ ਲੱਗਾ ਤਿਉਂ ਤਿਉਂ ਰਾਘਵ ਦਾਸ ਦੀ "ਓਮ ਤਤ ਸਤ" ਅਤੇ "ਹਰੀ ਓਮ" ਦੇ ਉਚਾਰਨ ਦੀ ਸੁਰ ਹੌਲੀ ਹੁੰਦੀ ਗਈ ਅਤੇ ਕੁਝ ਹੀ ਦਿਨਾਂ ਵਿਚ ਇਕਦਮ ਬੰਦ ਹੋ ਗਈ। ਜਦੋਂ ਵੀ ਕੋਈ ਉਸਦੀ ਕੋਠੜੀ ਅੱਗੇ ਆਉਂਦਾ ਸੀ ਜਾਂ ਉਸ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰਦਾ ਤਾਂ ਉਹ ਸਿਰਫ ਏਨਾ ਹੀ ਕਹਿੰਦਾ "ਮੈਨੂੰ ਫਾਂਸੀ ਤੋਂ ਬਚਾਓ।" ਫੇਰ ਉਸਦਾ ਕੋਠੜੀ ਵਿਚ ਟਹਿਲਣਾ ਅਤੇ ਉਠਣਾ ਬੰਦ ਹੋ ਗਿਆ। ਉਬਹ ਕੋਠੜੀ ਦੇ ਇਕ ਕੋਨੇ ਵਿਚ ਪਏ-ਪਏ ਉਂਗਲੀਆਂ ਉਤੇ ਫਾਂਸੀ ਦੀ ਤਰੀਕ ਦਾ ਹਿਸਾਬ ਲਗਾਉਂਦਾ, ਰੋਂਦਾ, ਫੇਰ ਹੌਲੀ-ਹੌਲੀ ਜਿਹੀ ਕਹਿੰਦਾ "ਮੈਨੂੰ ਫਾਂਸੀ ਨਾ ਦਿਓ।" ਕੁਝ ਦਿਨਾਂ ਬਾਅਦ ਉਸਦਾ ਖਾਣਾ-ਪੀਣਾ ਵੀ ਬੰਦ ਹੋ ਗਿਆ, ਨੀਂਦ ਨੇ ਵੀ ਉਸਦਾ ਸਾਥ ਛੱਡ ਦਿੱਤਾ। ਹੁਣ ਫਾਂਸੀ ਦੀ ਕੋਠੜੀ ਦੇ ਇਕ ਕੋਨੇ ਵਿਚ ਸਿਰਫ ਇਕ ਜ਼ਿੰਦਾ ਲਾਸ਼ ਪਈ ਰਹਿੰਦੀ ਸੀ ਅਤੇ ਉਹ ਆਪਣੀਆਂ ਧੱਸੀਆਂ ਦੋਵੇਂ ਅੱਖਾਂ ਗੱਡ ਕੇ ਹਸਰਤ ਭਰੀਆਂ ਨਜ਼ਰਾਂ ਨਾਲ ਆਪਣੇ ਆਲੇ-ਦੁਆਲੇ ਦੇਖਣ ਦੀ ਕੋਸ਼ਿਸ਼ ਕਰਦਾ ਅਤੇ ਫੇਰ ਰੋਣਾ ਸ਼ੁਰੂ ਕਰ ਦਿੰਦਾ। ਫੇਰ ਉਸਦੀ ਹਾਲਤ ਪਾਗਲਾਂ ਵਰਗੀ ਹੋ ਗਈ ਸੀ। ਉਸਨੂੰ ਆਪਣੇ ਆਲੇ-ਦੁਆਲੇ ਉਨ੍ਹਾਂ ਔਰਤਾਂ ਦੀਆਂ ਆਤਮਾਵਾਂ ਚੱਕਰ ਲਗਾਉਂਦੀਆਂ ਨਜ਼ਰ ਆਉਣ ਲੱਗੀਆਂ, ਜਿੰਨਾਂ ਦਾ ਉਸ ਨੇ ਕਤਲ ਕੀਤਾ ਸੀ।

ਅਖੀਰ ਫਾਂਸੀ ਦਾ ਦਿਨ ਆ ਗਿਆ, ਜੇਲ੍ਹ ਦੇ ਅਧਿਕਾਰੀ ਜਦੋਂ ਫਾਂਸੀ ਲਈ ਰਾਘਵ ਦਾਸ ਨੂੰ ਲੈਣ ਆਏ ਤਾਂ ਉਸ ਜ਼ਿੰਦਾ ਲਾਸ਼ ਵਿਚ ਸਿਰਫ ਸਾਹ ਹੀ ਚੱਲ ਰਿਹਾ ਸੀ। ਦੋ ਸਿਪਾਹੀਆਂ ਨੇ ਉਸ ਨੂੰ ਚੁੱਕ ਕੇ ਫਾਂਸੀ ਦੇ ਤਖਤੇ ਤਕ ਪਹੁੰਚਾਇਆ ਅਤੇ ਉਸ ਨੂੰ ਫਾਂਸੀ ਦੇ ਦਿੱਤੀ ਗਈ।

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4-93 ਐਡੀਟਰ, ਪੰਜਾਬ, ਚੰਡੀਗੜ੍ਹ, ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਕੇਸ ਰਿਪੋਰਟਾਂ :

## 1. *ਪੁੱਛਾਂ ਦੇਣ ਵਾਲੀ ਕੁੜੀ*

ਇਕ ਐਤਵਾਰ ਰਾਮਪੁਰਾਫੂਲ ਵਿਖੇ ਚਲਦੇ ਮਨੋਰੋਗ ਸਲਾਹ ਕੇਂਦਰ ਵਿਚ ਮੌੜ ਮੰਡੀ ਤੋਂ ਇਕ ਬਜ਼ੁਰਗ ਔਰਤ ਤੇ ਉਸਦੀ ਨੌਜਵਾਨ ਲੜਕੀ ਆਈਆਂ । ਲੜਕੀ ਬਿਮਾਰ ਰਹਿੰਦੀ ਸੀ । ਉਸਨੂੰ ਦੰਦਲਾਂ ਦੇ ਦੌਰੇ ਪੈਂਦੇ ਸਨ ਤੇ ਰਾਤ ਨੂੰ ਡਰ ਵੀ ਲਗਦਾ ਸੀ । ਪੁੱਛਣ ਤੇ ਬਜ਼ੁਰਗ ਔਰਤ ਨੇ ਦੱਸਿਆ ਕਿ ਇਹ ਮੇਰੀਆਂ ਤਿੰਨ ਲੜਕੀਆਂ ਵਿਚੋਂ ਵੱਡੀ ਲੜਕੀ ਹੈ । ਇਸਨੂੰ ਭੈੜੇ ਸੁਪਨੇ ਆਉਂਦੇ ਹਨ ਤੇ ਰਾਤ ਭਰ ਚੈਨ ਨਹੀਂ ਆਉਂਦੀ । ਉਸਨੇ ਆਪਣੇ ਪਰਿਵਾਰ, ਕਿੱਤੇ ਤੇ ਲੜਕੀ ਦੀ ਬਿਮਾਰੀ ਬਾਰੇ ਇਸ ਤਰ੍ਹਾਂ ਜਾਣਕਾਰੀ ਦਿੱਤੀ, "ਅਸੀਂ ਪੰਡਤ ਹੁੰਨੇ ਆਂ, ਲੜਕੀ ਦਾ ਬਾਪ ਆਪਣੇ ਪਿਤਾ-ਪੁਰਖੀ ਕਿੱਤੇ ਅਨੁਸਾਰ ਪਿੰਡ 'ਚ ਫੇਰੀ ਪਾਉਂਦਾ ਹੈ । ਘਰ ਦਾ ਗੁਜ਼ਾਰਾ ਮੁਸ਼ਕਲ ਹੋਣ ਕਰਕੇ ਮੈਂ ਪੁੱਛਾਂ ਦੇਣ ਦਾ ਕੰਮ ਸ਼ੁਰੂ ਕਰ ਲਿਆ । ਜਦ ਲੋਕਾਂ ਦੀ ਭੀੜ ਵਧਣ ਲੱਗੀ ਤਾਂ ਮੈਂ ਇਸ ਲੜਕੀ ਨੂੰ ਆਪਣੇ ਨਾਲ ਲਾ ਲਿਆ । ਕਈ ਸਾਲ ਪਹਿਲਾਂ ਦੀ ਗੱਲ ਐ, ਉਦੋਂ ਇਹ ਲੜਕੀ ਸੱਤਵੀਂ ਕਲਾਸ ਵਿਚ ਪੜ੍ਹਦੀ ਸੀ । ਮੈਂ ਇਸਨੂੰ ਪੜ੍ਹਨੋਂ ਹਟਾ ਲਿਆ । ਸਾਡਾ ਕੰਮ ਚੰਗਾ ਰਿੜ੍ਹ ਪਿਆ ।"

"ਫੇਰ ਕੀ ਹੋਇਆ?" ਮੈਂ ਪੁੱਛਿਆ ।

"ਹੋਣਾ ਕੀ ਸੀ, ਲਗਾਤਾਰ ਚਾਰ-ਪੰਜ ਸਾਲ ਪੁੱਛਾਂ ਦੇਣ ਤੋਂ ਬਾਅਦ ਇਸ ਕੁੜੀ 'ਚ ਮਾਤਾ ਰਾਣੀ ਦੀ ਪੌਣ ਆਉਣ ਲੱਗ ਪਈ । ਸਾਡੇ ਘਰ ਤੇ ਵੀ ਮਾਤਾ-ਰਾਣੀ ਦੀ ਕ੍ਰਿਪਾ ਹੋ ਗਈ । ਸਾਲ ਪਹਿਲਾਂ ਸਾਡੇ ਗੁਆਂਢ 'ਚ ਇਸਦੀ ਸਹੇਲੀ ਦਾ ਵਿਆਹ ਸੀ । ਬੱਸ, ਉਸ ਦਿਨ ਤੋਂ ਇਸਨੂੰ ਕੁਛ ਹੋ ਗਿਆ । ਜਦ ਉਸ ਕੁੜੀ ਦੀ ਡੋਲੀ ਤੁਰੀ ਤਾਂ ਇਸ ਦਾ ਚਿੱਤ ਢਿੱਲਾ ਹੋ ਗਿਆ । ਰਾਤ ਨੂੰ ਨੀਂਦ ਨਾ ਆਈ । ਫਿਰ ਦੰਦਲਾ ਦੇ ਦੌਰੇ ਪੈਣ ਲੱਗੇ । ਅਸੀਂ ਆਪਣੇ ਵੱਲੋਂ ਦਵਾ-ਦਾਰੂ ਤੇ ਹੋਰ ਓਹੜ-ਪੋਹੜ ਕੀਤੇ । ਜਦ ਕੋਈ ਫਰਕ ਨਾ ਪਿਆ ਤਾਂ ਸਰਸੇ ਡਾ.ਭਾਰਦਵਾਜ ਦੇ ਹਸਪਤਾਲ 'ਚ ਦਾਖਲ ਕਰਵਾ ਦਿੱਤਾ । ਇੱਕ ਹਫਤਾ ਉਥੇ ਰਹੇ ਪਰ ਹਾਲਤ ਹੋਰ ਵੀ ਵਿਗੜ ਗਈ । ਕੁੜੀ ਨੇ ਖਾਣਾ-ਪੀਣਾ ਛੱਡ ਦਿੱਤਾ ਤੇ ਨਹਾਉਣ-ਧੋਣ ਤੋਂ ਵੀ ਟਾਲ-ਮਟੋਲ ਕਰਨ ਲੱਗੀ । ਫਿਰ ਅਸੀਂ ਇਸਨੂੰ ਬਠਿੰਡੇ ਲੈ ਗਏ । ਕਈ ਮਹੀਨੇ ਦਵਾਈ ਚਲਦੀ ਰਹੀ । ਸਾਡਾ ਘਰ ਦਾ ਕੰਮ ਖੜ ਗਿਆ । ਜਦ ਇਹਦੀ ਬਿਮਾਰੀ ਠੀਕ ਹੋਈ ਤਾਂ ਲੋਕਾਂ ਦੇ ਦੁੱਖ-ਕਸ਼ਟ ਦੂਰ ਕਰਨ ਵਾਲੀ ਮਾਤਾ ਰਾਣੀ ਦੀ ਇਸ ਭਗਤਣੀ ਨੂੰ ਕਸਰ ਹੋ ਗਈ । ਸਾਡੇ ਪਿੰਡ ਦਾ ਇਕ ਜਵਾਨ ਮੁੰਡਾ ਛੱਪੜ 'ਚ ਡੁੱਬ ਕੇ ਮਰ ਗਿਆ ਸੀ । ਹੁਣ ਉਹ ਇਸਨੂੰ ਟਿਕਣ ਨਹੀਂ ਦਿੰਦਾ । ਰਾਤ ਨੂੰ ਚੀਕਾਂ ਮਾਰ ਕੇ ਉਠਦੀ ਹੈ । ਕਿਸੇ ਦੀ ਪਰਵਾਹ ਨਹੀਂ ਕਰਦੀ । ਹੁਣ ਤੁਸੀਂ ਹੀ ਇਸ ਦਾ ਭਲਾ ਕਰ ਸਕਦੇ ਹੋ ।"

ਰੋਗੀ ਲੜਕੀ ਵੇਖਣ-ਚਾਖਣ ਨੂੰ ਸਮਝਦਾਰ ਜਾਪਦੀ ਸੀ । ਬਿਮਾਰ ਰਹਿਣ ਕਰਕੇ ਸਿਹਤ ਕਾਫੀ ਕਮਜ਼ੋਰ ਹੋ ਗਈ ਸੀ । ਅਸੀਂ ਲੜਕੀ ਨਾਲ ਗੱਲਬਾਤ ਕੀਤੀ, "ਦੇਖ ਬੀਬਾ, ਤੂੰ ਆਪਣੀ ਬਿਮਾਰੀ ਬਾਰੇ ਜੋ ਤੈਨੂੰ ਪਤਾ ਹੈ, ਦੱਸ ।"

"ਅੰਕਲ ਜੀ, ਹੁਣ ਮੇਰੀ ਬਿਮਾਰੀ ਤਾਂ ਠੀਕ ਹੈ ਪਰ ਹੁਣ ਕਸਰ ਤੋਂ ਖਹਿੜਾ ਨਹੀਂ ਛੁਟਦਾ । ਮੈਂ ਬਹੁਤ ਤੰਗ ਹਾਂ । ਮਾੜੇ ਸੁਪਨੇ ਆਉਂਦੇ ਹਨ । ਡਰ ਲਗਦਾ ਹੈ । ਕੋਈ ਕੰਮ ਕਰਨ ਨੂੰ ਦਿਲ ਨਹੀਂ ਕਰਦਾ ।" ਲੜਕੀ ਨੇ ਦੱਸਿਆ ।

"ਸਾਨੂੰ ਪਤਾ ਲੱਗਾ ਹੈ ਕਿ ਤੁਸੀਂ ਤਾਂ ਆਪ ਮਾਤਾ ਰਾਣੀ ਦੀ ਪੌਣ ਨਾਲ ਦੁਖੀ ਲੋਕਾਂ ਦਾ ਇਲਾਜ ਕਰਦੇ ਹੋ, ਫਿਰ ਤੁਹਾਨੂੰ 'ਕਸਰ' ਕਿਵੇਂ ਹੋ ਗਈ ?" ਮੈਂ ਪੁੱਛਿਆ ।

ਲੜਕੀ ਮੁਸਕਰਾਈ ਤੇ ਕਹਿਣ ਲੱਗੀ,"ਅੰਕਲ ਜੀ, ਪੌਣ ਕਾਹਦੀ ਆਉਣੀ ਸੀ, ਤੁਹਾਨੂੰ ਤਾਂ ਪਤਾ ਈ ਐ । ਘਰੇ ਗੁਜ਼ਾਰਾ ਮੁਸ਼ਕਲ ਚਲਦਾ ਸੀ । ਮੇਰੀ ਮਾਤਾ ਨੇ ਪੁੱਛਾਂ ਦੇਣ ਦਾ ਕੰਮ ਸ਼ੁਰੂ ਕਰ ਲਿਆ । ਜਦ ਚਾਰ ਪੈਸੇ ਆਉਣ ਲੱਗ ਪਏ ਤਾਂ ਮੈਨੂੰ ਵੀ ਨਾਲ ਰਲਾ ਲਿਆ । ਸਾਡਾ ਪਰਿਵਾਰ ਮਾਤਾ ਦਾ ਸ਼ਰਧਾਲੂ ਹੈ । ਹੋਰ ਸ਼ਰਧਾਲੂ ਸਾਡੇ ਘਰ ਆਉਣ ਲੱਗ ਪਏ । ਸਾਰੇ ਕਹਿਣ ਲੱਗ ਪਏ 'ਅਖੇ ਇਹਦੇ 'ਚ ਮਾਤਾ ਰਾਣੀ ਦੀ ਪੌਣ ਆਉਂਦੀ ਐ ।"

"ਫਿਰ ਤਾਂ ਤੈਨੂੰ ਡਰ ਲੱਗਣ ਦੀ ਕਹਾਣੀ ਦਾ ਵੀ ਪਤਾ ਹੋਊ" ਮੈਂ ਆਖਿਆ ।

"ਅੰਕਲ ਜੀ, ਇਸ ਬਾਰੇ ਤਾਂ ਮੈਨੂੰ ਕੁਛ ਨਹੀਂ ਪਤਾ । ਮੈਂ ਸੱਚ ਆਖਦੀ ਹਾਂ, ਜੋ ਕੁਛ ਮੇਰੇ ਨਾਲ ਬੀਤਦਾ ਹੈ, ਉਹ ਮੈਨੂੰ ਪਤਾ ਹੈ । ਮੈਨੂੰ ਸੁਪਨੇ 'ਚ ਡਰ ਲਗਦਾ ਹੈ । ਇੱਕ ਲੰਬੇ ਵਾਲਾਂ ਵਾਲਾ ਜਵਾਨ ਸਾਧ ਮੈਨੂੰ ਫੜ੍ਹਨ ਦੀ ਕੋਸ਼ਸ਼ ਕਰਦਾ ਹੈ । ਮੈਂ ਡਰ ਕੇ ਉਸ ਤੋਂ ਭੱਜਦੀ ਹਾਂ ਪਰ ਫਿਰ ਉਹ ਮੂਹਰੇ ਆ ਜਾਂਦਾ ਹੈ । ਘਰੇ ਕੰਮ-ਕਾਰ ਕਰਦਿਆਂ ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਮੈਨੂੰ ਮਰ ਜਾਣ ਦਾ ਹੀ ਫਾਇਦਾ ਹੈ । ਮੇਰੀ ਖੁਸ਼ੀ, ਮੇਰਾ ਜੀਵਨ ਮਾਤਾ ਰਾਣੀ ਦੇ ਕੰਮ ਵਿੱਚ ਹੀ ਗੁਜ਼ਰ ਰਿਹਾ ਹੈ । ਇਸੇ ਲਈ ਮੈਨੂੰ ਘਰ ਦਾ ਕੋਈ ਜੀਅ ਚੰਗਾ ਨਹੀਂ ਲਗਦਾ ।" ਲੜਕੀ ਨੇ ਦੱਸਿਆ ।

"ਤੂੰ ਆਪਣੀ ਸਹੇਲੀ ਦੇ ਵਿਆਹ ਵਾਲੇ ਦਿਨ ਬਿਮਾਰ ਹੋਈ ਸੀ ਤੇ ਤਿੰਨ ਦਿਨ ਲਗਾਤਾਰ ਰੋਈ ਸੀ, ਤੇ ਰੇ ਰੋਣ ਦਾ ਕਾਰਨ ?"

"ਅੰਕਲ ਜੀ, ਇਹ ਦੱਸਣਾ ਹੈ ਤਾਂ ਔਖਾ ਪਰ ਮੈਂ



ਤੁਹਾਡੇ ਬਾਰੇ ਸਾਰਾ ਕੁਝ ਜਾਣਦੀ ਹਾਂ ਇਸ ਲਈ ਦਸਦੀ ਹਾਂ । ਬੱਸ ਮੈਂ ਆਮ ਕੁੜੀਆਂ ਵਾਂਗ ਹੀ ਸੋਚਿਆ ਸੀ । ਜਿਵੇਂ ਵਿਆਹ ਹਰ ਕੁੜੀ ਦਾ ਸੁਪਨਾ ਹੁੰਦਾ ਹੈ । ਮੇਰੀ ਸਹੇਲੀ ਦਾ ਵਿਆਹ ਹੋਇਆ ਤਾਂ ਮੈਨੂੰ ਜਾਪਿਆ ਜਿਵੇਂ ਮੇਰਾ ਸੁਪਨਾ ਚੂਰ-ਚੂਰ ਹੋ ਗਿਆ ਹੋਵੇ । ਮੈਂ ਸੋਚਿਆ ਕਿ ਮੈਂ ਤਾਂ ਸਾਰੀ ਉਮਰ ਹੀ ਮਾਤਾ-ਰਾਣੀ ਦੀ ਸੇਵਾ ਵਿਚ ਹੀ ਜੁਟੀ ਰਹਾਂਗੀ । ਮੇਰਾ ਕਿਸੇ ਨੂੰ ਫਿਕਰ ਨਹੀਂ ਹੈ । ਇਸ ਲਈ ਮੈਨੂੰ ਮੱਲੋ-ਮੱਲੀ ਰੋਣ ਆਉਂਦਾ ਰਿਹਾ ।" ਲੜਕੀ ਨੇ ਆਖਿਆ ।

"ਤੇਰੀ ਕਸਰ ਦਾ ਕਾਰਨ ਵੀ ਤੇਰੀ ਸੋਚ ਨਾਲ ਜੁੜਿਆ ਹੋਇਆ ਹੈ । ਤੂੰ ਇਸ ਪਰਿਵਾਰ 'ਚ ਰਹਿ ਕੇ ਖੁਸ਼ ਨਹੀਂ ਹੈ । ਜੋ ਕੰਮ ਤੈਥੋਂ ਕਰਵਾਇਆ ਜਾਂਦਾ ਹੈ ਉਹ ਤੈਨੂੰ ਪਸੰਦ ਨਹੀਂ ਹੈ । ਤੂੰ ਆਪਣੀ ਜ਼ਿੰਦਗੀ ਮਾਨਣਾ ਚਾਹੁੰਦੀ ਹੈਂ । ਤੇਰੀ ਵਿਆਹ ਦੀ ਉਮਰ ਹੈ । ਆਪਣੀਆਂ ਇਛਾਵਾਂ ਪੂਰੀਆਂ ਨਾ ਹੁੰਦੀਆਂ ਦੇਖ ਕੇ ਤੈਨੂੰ ਕੁਝ ਵੀ ਚੰਗਾ ਨਹੀਂ ਲਗਦਾ । ਇਹ ਗੱਲਾਂ ਨਾਲ ਤੂੰ ਸਹਿਮਤ ਏ ਨਾ?" ਮੈਂ ਆਖਿਆ ਤੇ ਲੜਕੀ ਨੇ ਹਾਂ ਵਿਚ ਸਿਰ ਹਿਲਾਇਆ ਤੇ ਨੀਵੀਂ ਪਾ ਲਈ ।

ਅਸੀਂ ਮੁੜ ਉਸਦੀ ਮਾਂ ਨਾਲ ਗੱਲਬਾਤ ਕੀਤੀ ਤੇ ਉਸਨੂੰ ਜਲਦੀ ਹੀ ਲੜਕੀ ਦਾ ਵਿਆਹ ਕਰਨ ਦਾ ਸੁਝਾਅ ਦਿੱਤਾ । ਲੜਕੀ ਦਾ ਕਸਰ ਦਾ ਮਨੋਭਰਮ ਦੂਰ ਕਰਨ ਲਈ ਉਸਨੂੰ ਹਿਪਨੋਟਾਈਜ਼ ਕਰਕੇ ਉਸਾਰੂ ਸੁਝਾਅ ਦਿੱਤੇ । ਪਰਿਵਾਰ ਨੇ ਸਾਡੇ ਸੁਝਾਅ ਤੇ ਅਮਲ ਕਰਦਿਆਂ ਲੜਕੀ ਦਾ ਯੋਗ ਵਰ ਲੱਭਕੇ ਵਿਆਹ ਕਰ ਦਿੱਤਾ । ਲਗਭਗ ਦੋ ਸਾਲ ਗੁਜ਼ਰ ਗਏ ਨੇ, ਉਹ ਲੜਕੀ ਆਪਣੇ ਸਹੁਰੇ ਘਰ ਰਾਜ਼ੀ-ਖੁਸ਼ੀ ਜੀਵਨ ਬਿਤਾ ਰਹੀ ਹੈ ।

ਜਗਦੇਵ ਰਾਮਪੁਰਾ

## 2. *ਕੁੜੀ ਨੂੰ ਦੰਦਲਾਂ ਦੌਰਿਆਂ ਤੋਂ ਮੁਕਤ ਕੀਤਾ ।*

ਮੇਰੇ ਕੋਲ ਇਕ ਕੇਸ ਆਇਆ "ਸਾਡੀ ਕੁੜੀ ਦੇ ਬੱਚਾ ਹੋਣ ਵਾਲਾ ਹੈ, ਕੁੜੀ ਦੇ ਦੰਦਲਾ ਦੌਰੇ ਪੈਂਦੇ ਹਨ, ਸਹੁਰੇ ਘਰ ਪੈਣੇ ਸ਼ੁਰੂ ਹੋਏ ਸੀ, ਪਿਛਲੇ ਪੰਦਰਾਂ ਦਿਨਾਂ ਤੋਂ ਸਾਡੇ ਕੋਲ ਆਈ ਹੋਈ ਹੈ । ਬਥੇਰੇ ਸਿਆਣਿਆਂ ਕੋਲ ਇਲਾਜ ਕਰਾਇਆ, ਕੋਈ ਫਰਕ ਨਹੀਂ ਪਿਆ । ਪਿਛਲੇ ਦੋ ਮਹੀਨਿਆਂ ਤੋਂ ਇਹ ਬਿਮਾਰ ਹੈ ।"

ਇਲਾਜ ਬਾਰੇ ਵਿਸਥਾਰ ਨਾਲ ਪੁੱਛਣ ਤੇ ਕੁੜੀ ਦੀ ਮਾਂ ਨੇ ਕਿਹਾ,"ਕਈ ਸਿਆਣਿਆ ਕੋਲ ਲਿਜਾਇਆ ਗਿਆ, ਸਾਰੇ ਕਹਿੰਦੇ ਹਨ ਕਿ ਕੁੜੀ ਨੂੰ ਓਪਰੀ ਸ਼ੈਅ ਚੰਬੜੀ ਹੋਈ ਹੈ । ਬਥੇਰੇ ਧਾਗੇ-ਤਵੀਤ ਕਰਵਾਏ, ਚੌਕੀਆਂ ਭਰੀਆਂ, ਕੋਈ ਫਰਕ ਨਹੀਂ ਪੈ ਰਿਹਾ । ਉਨ੍ਹਾਂ ਦੇ ਕਹਿਣ 'ਤੇ ਅਸੀਂ ਤਾਂ ਕੁੜੀ ਨੂੰ ਧੂਫਾਂ ਵੀ ਬਥੇਰੀਆਂ ਦਿੱਤੀਆਂ, ਪਿਛਲੇ ਦੋ ਮਹੀਨਿਆਂ ਤੋਂ ਕੁੜੀ ਦੇ ਮੂੰਹ ਵਿਚ ਜੁੱਤੀਆਂ ਵੀ ਪਾ ਰਹੇ ਹਾਂ, ਪਰ ਦਿਨੋਂ-ਦਿਨ ਹਾਲਤ ਵਿਗੜਦੀ ਜਾ ਰਹੀ ਹੈ ।"

ਸਾਰੀ ਵਿਥਿਆ ਸੁਣਨ ਤੋਂ ਬਾਅਦ ਪਾਇਆ ਗਿਆ ਕਿ ਕੁੜੀ ਨੂੰ ਸ਼ੁਰੂ ਵਿਚ ਡਲਿਵਰੀ ਦਾ ਡਰ ਸੀ ਤੇ ਪਿੱਛੋਂ ਅਖੌਤੀ ਸਿਆਣਿਆਂ ਦੇ ਚੁੰਗਲ ਵਿਚ ਫਸਣ ਤੋਂ ਬਾਅਦ ਕੁੜੀ ਦੇ ਮਨ ਅੰਦਰ ਭੂਤਾਂ-ਪ੍ਰੇਤਾਂ ਦਾ ਡਰ ਵੀ ਬੈਠ ਗਿਆ। ਕੁੜੀ ਨੂੰ ਹਿਪਨੋਟਾਈਜ਼ ਕਰਕੇ ਉਸਦੇ ਮਨ ਵਿਚ ਬੈਠਿਆ ਡਰ ਦੂਰ ਕੀਤਾ ਗਿਆ । ਕੁਝ ਦਿਨਾਂ ਬਾਅਦ ਜਦ ਕੁੜੀ ਆਪਣੀ ਮਾਂ ਸਮੇਤ ਦੁਬਾਰਾ ਆਈ ਤਾਂ ਕਾਫੀ ਠੀਕ ਸੀ । ਡਲਿਵਰੀ ਤੋਂ ਬਾਅਦ ਫਿਰ ਕੁੜੀ ਦਾ ਸਾਰਾ ਪਰਿਵਾਰ ਮੇਰੇ ਕੋਲ ਆਇਆ । ਕੁੜੀ ਦੇ ਚਿਹਰੇ ਤੇ ਨਿਖਾਰ ਸੀ, ਡਰ ਤੈ ਕੋਈ ਨਹੀਂ ਸੀ । ਸਾਰੇ ਮੈਂਬਰ ਤਰਕਸ਼ੀਲਾਂ ਦਾ ਅਹਿਸਾਨ ਮੰਨ ਰਹੇ ਸਨ । ਉਨ੍ਹਾਂ ਨੂੰ ਦੱਸਿਆ ਗਿਆ ਕਿ ਭੂਤੇ-ਪ੍ਰੇਤਾਂ ਨਾਂ ਦੀ ਕੋਈ ਚੀਜ਼ ਇਸ ਦੁਨੀਆਂ ਵਿਚ ਨਹੀਂ । ਇਹ ਸਿਆਣੇ ਉਨ੍ਹਾਂ ਚਿਰ ਹੀ ਸਿਆਣੇ ਹਨ ਜਿੰਨਾਂ ਚਿਰ ਤੱਕ ਆਪਾਂ ਲੋਕ ਸਿਆਣੇ ਨਹੀਂ ਹੁੰਦੇ । ਜਦੋਂ ਲੋਕ ਸਿਆਣੇ ਹੋ ਗਏ ਇਨ੍ਹਾਂ ਸਿਆਣਿਆਂ ਦਾ ਨਾਮੋ-ਨਿਸ਼ਾਨ ਨਹੀਂ ਰਹਿਣਾ ।

ਪਰਮਵੇਦ, ਜੋਨ ਪ੍ਰਧਾਨ, ਬਰਨਾਲਾ

## 3. *...ਜਦੋਂ ਜੇਠ ਦੀ ਮਟੀ 'ਕਸਰ' ਦਾ ਕਾਰਨ ਬਣੀ*

ਇਹ ਕੇਸ ਰਾਜਸਥਾਨ ਦੇ ਇੱਕ ਪਿੰਡ ਦੇ ਮੱਧ-ਵਰਗੀ ਕਿਸਾਨ ਪ੍ਰੀਵਾਰ ਦਾ ਹੈ । ਇਸ ਪਰਿਵਾਰ ਦੇ ਮੋਢੀ ਜੰਗੀਰ ਸਿੰਘ ਦਾ ਵੱਡਾ ਭਰਾ ਚੰਨਣ ਸਿੰਘ ਅਤੇ ਉਸਦੇ ਘਰ ਵਾਲੀ ਦਲੀਪੋ ਛੋਟੇਛੋਟੇ ਬੱਚੇ ਛੱਡ ਕੇ ਮਰ ਗਏ ਸਨ ਅਤੇ ਜੰਗੀਰ ਸਿੰਘ ਦੀਆਂ ਦੋ ਭੈਣਾਂ ਕੁਆਰੀਆਂ ਹੀ ਮਰ ਗਈਆਂ ਸਨ । ਇਸਤੋਂ ਬਾਅਦ ਜੰਗੀਰ ਸਿੰਘ ਦਾ ਵਿਆਹ ਮੁਖਤਿਆਰ ਕੌਰ ਨਾਲ ਹੋ ਗਿਆ । ਮੁਖਤਿਆਰ ਕੌਰ ਉਮਰ ਵਿਚ ਜੰਗੀਰ ਸਿੰਘ ਨਾਲੋਂ ਕਾਫੀ ਛੋਟੀ ਸੀ । ਭਾਵੇਂ ਉਸਦੇ ਮਨ ਵਿਚ ਇਸ ਗੱਲ ਦਾ ਸ਼ਿਕਵਾ ਤਾਂ ਸੀ ਪਰ ਉਸਨੇ ਹਾਲਾਤ ਨਾਲ ਸਮਝੌਤਾ ਕੀਤਾ ਹੋਇਆ ਸੀ ਤੇ ਜਿੰਦਗੀ ਆਮ ਦੀ ਤਰ੍ਹਾਂ ਗੁਜ਼ਰਦੀ ਚਲੀ ਗਈ । ਓਧਰ ਜੰਗੀਰ ਸਿੰਘ ਨੇ ਵੀ ਕਦੇ ਆਪਣੀ ਪਤਨੀ ਨੂੰ ਬੁਰਾ-ਭਲਾ ਨਹੀਂ ਕਿਹਾ ਸੀ ਤਾਂ ਕਿ ਉਹ ਕਦੇ ਕੋਈ ਗੱਲ ਮਹਿਸੂਸ ਨਾ ਕਰੇ ।

ਅਚਾਨਕ ਇਕ ਦਿਨ ਖੇਤ ਨਰਮਾ ਚੁਗਣ ਦੇ ਲਾਲਚ'ਚ ਮੁਖਤਿਆਰ ਕੌਰ ਨੂੰ ਹਨ੍ਹੇਰਾ ਹੋ ਗਿਆ ਤੇ ਜੰਗੀਰ ਸਿੰਘ ਨੇ ਖੇਤ ਜਾ ਕੇ ਉਸਨੂੰ ਝਾੜ ਪਾਈ । ਇਹ ਪਹਿਲੀ ਵਾਰ ਸੀ ਤੇ ਉਹ ਸਹਿਮ ਜਿਹੀ ਗਈ । ਫਿਰ ਬੇਹੋਸ਼ ਹੋ ਗਈ । ਜੰਗੀਰ ਸਿੰਘ ਉਸਨੂੰ ਘਰ ਲਿਆਇਆ । ਘਰੇ ਆਉਂਦਿਆਂ ਆਉਂਦਿਆਂ ਉਸਨੂੰ ਹੋਸ਼ ਆ ਗਈ ।

ਇਸ ਤੋਂ ਬਾਅਦ ਜਦੋਂ ਕਦੇ ਵੀ ਬੱਚਿਆਂ ਜਾਂ

ਉਸਤੋਂ ਕੋਈ ਛੋਟਾ-ਮੋਟਾ ਨੁਕਸਾਨ ਹੋ ਜਾਂਦਾ ਤਾਂ ਪਤੀ ਦੇ ਘਰ ਆਉਂਦਿਆਂ ਜਾਂ ਬੋਲਦਿਆਂ ਸੁਣਕੇ ਉਹ ਗੁੰਮ-ਸੁੰਮ ਹੋ ਜਾਂਦੀ ਤੇ ਇਸ ਤਰ੍ਹਾਂ ਅਕਸਰ ਹੋਣ ਲੱਗ ਪਿਆ। ਆਂਢ-ਗੁਆਂਢ ਦੇ ਲੋਕਾਂ ਦੀ ਸਲਾਹ ਤੇ ਜੰਗੀਰ ਸਿੰਘ ਨੇ ਮੁਖਤਿਆਰੋ ਨੂੰ ਚੇਲਿਆਂ-ਸਿਆਣਿਆਂ ਕੋਲ ਲੈ ਜਾਣਾ ਸ਼ੁਰੂ ਕੀਤਾ। ਕਿਸੇ ਨੇ 'ਕਚੀਲ' ਦੀ ਕਸਰ ਤੇ ਕਿਸੇ ਨੇ ਅਣ-ਆਈ ਮਰੀ ਉਸਦੀ ਜਿਠਾਣੀ ਅਤੇ ਇਕ ਹੋਰ ਨੇ ਉਸਨੂੰ ਇਕ ਨਹੀਂ ਬਲਕਿ ਦੋ ਪ੍ਰੇਤ ਚੰਬੜੇ ਦੱਸਿਆ. ਇੱਕ ਬੰਦਾ ਅਤੇ ਇਕ ਔਰਤ। ਦੋਹਾਂ ਦੀ ਕਸਰ ਦੇ ਉਪਾਅ ਕਰਨ ਲਈ ਧਾਗੇ ਤਵੀਤ ਤੇ 'ਜਲ' ਦੀ ਬੋਤਲ ਮੰਤਰਕੇ ਦਿੱਤੀ ਅਤੇ ਫੀਸ ਵਜੋਂ 525 ਰੁਪੈ ਲਏ। ਇਹ ਉਪਾਅ ਸਿਰਫ ਸਵਾ ਮਹੀਨੇ ਲਈ ਸੀ। ਇਸ ਤੋਂ ਬਾਅਦ ਫਿਰ ਇਹੀ ਉਪਾਅ ਤੇ ਭੇਟਾ ਚੜਦੀ ਰਹੀ।

ਕੁਝ ਦਿਨਾਂ ਬਾਅਦ ਮੁਖਤਿਆਰੋ ਅਰਧ-ਬੇਹੋਸ਼ੀ ਜਿਹੀ ਵਿਚ ਜੇਠਾਣੀ ਬਣ ਬੋਲੀ. ਫਿਰ ਇਕ ਦਿਨ ਜੰਗੀਰ ਸਿੰਘ ਦੇ ਮਰੇ ਭਰਾ ਚੰਨਣ ਸਿੰਘ ਦੇ ਬੋਲ ਵਿਚ ਬੋਲਣ ਲੱਗੀ। ਜੰਗੀਰ ਨੇ ਇਸਨੂੰ ਉਸਦੇ ਭਰਾ ਦੀ ਕਸਰ ਸਮਝਦਿਆਂ ਆਪਣੇ ਵੱਡੇ ਭਰਾ ਨੂੰ ਝਾੜ ਪਾਈ."ਤੈਨੂੰ ਸ਼ਰਮ ਨਹੀਂ ਆਉਂਦੀ ਛੋਟੀ ਭਰਜਾਈ ਦੇ ਜ਼ਰੀਰ ਵਿਚ ਵੜਕੇ ਬੋਲਦੇ ਨੂੰ. ਜੇਠ ਤਾਂ ਛੋਟੀਆਂ ਭਰਜਾਈਆਂ ਨੂੰ ਪਿਓ ਵਰਗੇ ਹੁੰਦੇ ਐ. ਤੂੰ ਮੇਰੇ ਨਾਲ ਕਰਦਾ ਜਿਵੇਂ ਕਰਨਾ ਸੀ।" ਇਸਤੇ ਮੁਖਤਿਆਰ ਕੌਰ ਦੀ ਜ਼ਮੀਰ ਨੂੰ ਧੱਕਾ ਜਿਹਾ ਲੱਗਾ ਕਿ ਸੱਚਮੁੱਚ ਜੇਠ ਦਾ ਉਸ ਦੇ ਸਰੀਰ 'ਚ ਪ੍ਰਵੇਸ਼ ਕਰਕੇ ਬੋਲਣਾਂ ਤਾਂ ਉਸ ਲਈ ਆਜ਼ਰਣਹੀਣਤਾ ਵਾਲੀ ਗੱਲ ਹੈ। ਫਿਰ ਉਹ ਬੋਲੀ"ਤੁਸੀਂ ਮੇਰੇ ਜੁਆਕ ਪਾਲਕੇ ਐਡੇ ਵੱਡੇ ਕੀਤੇ ਐ, ਆਵਦਿਆਂ ਨਾਲੋਂ ਵੱਧ ਸਾਂਭਦੇ ਹੋ. ਏਸ ਕਰਕੇ ਮੈਨੂੰ ਇਹਦਾ ਮੋਹ ਜਿਹਾ ਆਇਆ. ਜੇ ਤੂੰ ਬੁਰਾ ਮਨਾਉਨੈਂ ਮੈਂ ਮੁੜਕੇ ਇਹਦੇ 'ਚ ਨਹੀਂ ਬੋਲਦਾ।" ਫਿਰ ਉਹ ਠੀਕ ਹੋ ਗਈ। ਫਿਰ ਇਹ ਦੋਨੇ ਜਦੋਂ ਚੇਲੇ ਕੋਲ ਗਏ ਤਾਂ ਉਨ੍ਹਾਂ ਨੇ ਜੇਠ-ਜਠਾਣੀ ਦੀ ਮਟੀ ਲਾਕੇ ਮੰਨਤਾ ਕਰਨ ਲਈ ਆਖਿਆ। ਮੁਖਤਿਆਰੋ ਮਟੀ ਲਾਉਣ ਤੇ ਮੰਨਣ ਦੇ ਉਲਟ ਸੀ ਤੇ ਉਹ ਲਾਈ ਮਟੀ ਨੂੰ ਪੱਟਣ ਨੂੰ ਵੀ ਕਈ ਵਾਰੀ ਕਹਿ ਚੁਕੀ ਸੀ।

ਕੁਝ ਦਿਨ ਬਾਦ ਫਿਰ ਉਹ ਬੇਹੋਸ਼ ਹੋ ਗਈ ਤੇ ਬੋਲੀ "ਤੁਸੀਂ ਸਾਡੇ ਭਰਾ ਦੀ ਮਟੀ ਤਾਂ ਲਾਤੀ ਜਿਹੜਾ ਜਵਾਕਾਂ-ਜੱਲਿਆਂ ਵਾਲਾ ਸੀ ਪਰ ਅਸੀਂ ਕੁਮੌਤ ਮਰਕੇ ਕੁਆਰੀਆਂ ਰੂਹਾਂ ਭਟਕਦੀਆਂ ਫਿਰਦੀਆਂ, ਸਾਡਾ ਥੋਨੂੰ ਕੋਈ ਖਿਆਲ ਨਹੀਂ।" ਫਿਰ ਬੋਲੀ "ਮੈਂ ਥੋਡੀ ਵੱਡੀ ਭੈਣ ਆਂ ਜੀਤੋ" ਅਤੇ ਦੂਸਰੇ ਹੀ ਪਲ ਬੋਲੀ"ਮੈਂ ਸੀਤੋ ਆਂ ਸੀਤੋ " ਤੇ ਇਹੋ ਜਿਹਾ ਅਸ਼ਪਸ਼ਟ ਹੋਰ ਬਹੁਤ ਕੁਝ ਬੋਲੀ। ਹੁਣ ਉਸਨੂੰ ਅਕਸਰ ਹੀ ਜੀਤੋ ਤੇ ਮੀਤੋ ਦੀ ਕਸਰ ਹੋ ਜਾਂਦੀ ਤੇ ਉਠਣ ਤੋਂ ਪਹਿਲਾਂ ਰੋਅਬਦਾਰ ਆਵਾਜ਼ ਵਿਚ ਆਪਣੇ ਘਰ ਵਾਲੇ ਨੂੰ ਹੁਕਮ ਦਿੰਦੀ "ਚਾਹ ਕਰਲੋ ਉਠ ਕੇ ਜੇ ਕਰਨੀ ਐ. ਇਹਨੂੰ ਨਹੀਂ ਅਸੀਂ ਹਿੱਲਣ ਦੇਣਾ।" ਪਤੀ ਹੁਕਮ ਮੰਨਦਾ। ਘੰਟੇ ਕੁ ਬਾਅਦ ਉਹ ਉਠ ਕੇ ਸਾਰਾ ਕੰਮ ਥੋੜੇ ਜਿਹੇ ਚਿਰ ਵਿਚ ਨਾਲ ਮੁਕਾ ਲੈਂਦੀ ਤੇ ਕਹਿੰਦੀ ਕਿ ਉਸਦੇ ਸਰੀਰ ਵਿਚ ਵੜੀਆਂ ਜੀਤੋ ਤੇ ਮੀਤੋ ਦੇ ਕਾਰਨ ਉਹਦੇ ਵਿਚ ਦੁੱਗਣਾ-ਤਿੱਗਣਾ ਬਲ ਆ ਜਾਂਦਾ ਹੈ। ਫਿਰ ਜਦੋਂ ਕਸਰ ਹੋਈ ਤਾਂ ਜੀਤੋ-ਮੀਤੋ ਉਸਦੀ ਜ਼ਬਾਨੀ ਬੋਲੀਆਂ "ਵੱਡੇ ਭਰਾ ਦੀ ਮਟੀ ਕੋਲ ਸਾਡੀਆਂ ਮਟੀਆਂ ਵੀ ਲਾਓ ਨਹੀਂ ਅਸੀਂ ਇਸਨੂੰ ਨਹੀਂ ਛੱਡਣਾ।" ਤੇ ਅਗਲੇ ਵੀਰਵਾਰ ਕਸਰ ਹੋਈ ਤਾਂ ਉਹਦਾ ਜੇਠ ਜਾਂ ਨਣਾਨਾਂ ਨਹੀਂ ਸਗੋਂ ਜਿਠਾਣੀ ਦਲੀਪੋ ਬੋਲਦੀ ਸੀ ਤੇ ਉਹ ਵੀ ਆਪਣੀ ਮਟੀ ਲਵਾਕੇ ਪੂਜਾ ਕਰਵਾਉਣਾ ਚਾਹੁੰਦੀ ਸੀ।

ਜੰਗੀਰ ਸਿੰਘ ਖਰਚੋਂ ਵੀ ਡਰਦਾ ਸੀ ਤੇ ਉਂ ਵੀ ਤੰਗ ਸੀ ਇਸ ਲਈ ਉਹ ਇਕ ਅਜਿਹੇ ਆਦਮੀ ਨੂੰ ਮਿਲਿਆ ਜੋ ਕਿ ਆਪਣੇ ਕਿਸੇ ਕਸਰ ਵਾਲੇ ਰਿਸ਼ਤੇਦਾਰ ਨੂੰ ਬਠਿੰਡੇ ਤੋਂ ਤਰਕਸ਼ੀਲਾਂ ਤੋਂ ਠੀਕ ਕਰਵਾ ਕੇ ਲਿਆਇਆ ਸੀ। ਉਸਨੇ ਆਪਣੀ ਘਰ ਵਾਲੀ ਨਾਲ ਰਾਇ ਕੀਤੀ ਤਾਂ ਉਹ ਮੰਨ ਗਈ ਤੇ ਉਹ ਬਠਿੰਡੇ ਵਿਖੇ ਮਨੋਰੋਗ ਸਲਾਹ ਕੇਂਦਰ 'ਚ ਆ ਗਏ। ਕੁਝ ਦੇਰ ਠੀਕ-ਠਾਕ ਹਾਲਤ 'ਚ ਗੱਲ ਕਰਨ ਤੋਂ ਬਾਅਦ ਮੁਖਤਿਆਰੋ ਕਸਰ ਦੀ ਹਾਲਤ 'ਚ ਜਿਠਾਣੀ ਦਲੀਪ ਕੌਰ ਦੀ ਆਵਾਜ਼ 'ਚ ਬੋਲਣ ਲੱਗੀ "ਅੱਜ ਕਿਵੇਂ ਯਾਦ ਆ ਗਿਆ ਬਠਿੰਡਾ ਮੇਰੀ ਮਟੀ ਲਾਉਣ ਵੇਲੇ. ਮੈਂ ਕਿਹਾੜਾ ਚੰਨਣ ਦੇ ਘਰ ਵਾਲੀ ਨੀਂ ਕਿ ਘਰ'ਚ ਮੇਰਾ ਹਿੱਸਾ ਨਹੀਂ ਸੀ " ਜਗੀਰ ਹੱਥ-ਬੰਨੀ ਸੁਣਦਾ ਰਿਹਾ। ਫਿਰ ਉਹ ਬੋਲੀ" ਕਿਉਂ ਭਰਾਵਾ, ਓਸ ਭਰਾ ਦੀ ਮਟੀ ਤਾਂ ਮਿੰਟਾਂ 'ਚ ਲਾਤੀ ਜਿਹੜਾ ਲਾਦ-ਮਰਾਦ ਵਾਲਾ ਸੀ, ਪਰ ਸਾਨੂੰ ਭੈਣਾਂ ਨੂੰ ਤਾਂ ਕੁਛ ਨਾ ਸਮਝਿਆ, ਸਾਡੇ ਵਾਰੀਂ ਕਿਵੇਂ ਗਤੀ ਕਰਾਉਣ ਭੱਜਾ ਆਇਆ ਏਥੇ।" ਇਹ ਸੀਤੋ ਤੇ ਮੀਤੋ ਬੋਲ ਰਹੀਆਂ ਸਨ। ਜੰਗੀਰ ਭੈਣਾਂ ਬੋਲਦੀਆਂ ਸੁਣਕੇ ਭੈਣ-ਪਿਆਰ ਤੇ ਨਿਮਰਤਾ ਨਾਲ ਹੱਥ ਜੋੜੀ ਬੈਠਾ ਸੀ। ਉਹ ਸਾਨੂੰ ਸੰਬੋਧਨ ਕਰਕੇ ਫੇਰ ਬੋਲੀਆਂ"ਕਿਓਂ ਭਾਈ ਉਹਨੂੰ ਵੀ ਬੁਲਾਈਏ?" "ਬੁਲਾ ਲਓ, ਬੁਲਾ ਲਓ ਉਸਨੂੰ ਵੀ ਕਹਿਣ ਦਿਓ ਜੋ ਕਹਿੰਦੈ" ਅਸੀਂ ਕਿਹਾ। ਇਸਤੇ ਉਹ ਜੇਠ ਵਾਲਾ ਖੰਘੂਰਾ ਮਾਰਦਿਆਂ ਬੋਲੀ" ਉਂ-ਹੂੰ-ਹ-ਹ ਕਿਓਂ ਭਾਈ ਜੰਗੀਰ ਕਿਵੇਂ ਆਇਆ ਇੱਥੇ।" ਹੌਸਲਾ ਜੁਟਾਉਂਦਿਆਂ ਜੰਗੀਰ ਬੋਲਿਆ, "ਇਹਦਾ ਇਲਾਜ ਕਰਵਾਉਣ ਆਇਐਂ, ਪਰ ਤੇ ਰੀ ਤਾਂ ਮਟੀ ਲਾਤੀ ਸੀ ਤੂੰ ਅੱਜ ਇਸਦੇ 'ਚ ਕਿਉਂ



ਆਇਐਂ" ਫਿਰ ਮੁਖਤਿਆਰੋ 'ਵਿਚਲਾ ਭੂਤ' ਬੋ. ਆ"ਮੈਂ ਤਾਂ ਆਉਣਾ ਨੀਂ ਸੀ ਪਹਿਲੇ ਦਿਨ ਹੀ ਤੈਨੂੰ ਕਹਿ ਗਿਆ ਸਾਂ ਕਿ ਮੁੜਕੇ ਨੀਂ ਆਉਂਦਾ, ਪਰ ਅੱਜ ਤਾਂ ਇਨ੍ਹਾਂ ਭਾਈਆਂ ਤਰਕਸ਼ੀਲਾਂ ਨੇ ਬੁਲਾਇਐ ਤਾਂ ਆਇਐ।" ਇਸਤੇ ਜੰਗੀਰ ਕਹਿਣ ਲੱਗਾ ਕਿ ਜੀਹਨੇ ਬੁਲਾਇਐ ਉਨ੍ਹਾਂ ਨਾਲ ਗੱਲ ਕਰ। ਉਹ ਫਿਰ ਬੋਲੀ"ਹਾਂ ਦੱਸੋ ਕੀ ਗੱਲ ਕਰਨੀ ਐ", ਇਸਤੇ ਅਸੀਂ ਕਿਹਾ"ਤੂੰ ਦੱਸ ਜੋ ਦੱਸਣੇ, ਕਰੋ ਗੱਲ ਅਸੀਂ ਸੁਣੀ ਜਾਨੇ ਆਂ". ਫਿਰ ਉਹ ਬੋਲੀ "ਅੱਛਾ ਮੁਕਤੀ ਕਰ ਦਿਉਗੇ ਸਾਡੀ ਸਾਰਿਆਂ ਦੀ".."ਹਾਂ ਹਾਂ ਅੱਜ ਅਸੀਂ ਥੋੜੀ ਪੱਕੀ ਮੁਕਤੀ ਕਰ ਦਿਆਂਗੇ। ਪੱਕਾ ਇਲਾਜ ਕਰਾਂਗੇ ਥੋਡਾ ਸਾਰਿਆਂ ਦਾ। ਤੁਸੀ ਫਿਰ ਕਦੇ ਇਸ ਨੂੰ ਤੰਗ ਨਹੀਂ ਕਰ ਸਕੋਗੇ।" ਅਸੀ ਕਿਹਾ। ਇਸਤੇ ਫਿਰ ਉਹ ਬੋਲੀ, "ਅਸੀਂ ਇਸ ਨੂੰ ਕੀ ਤੰਗ ਕਰਦੇ ਆਂ, ਸਾਨੂੰ ਤਾਂ ਇਹਦਾ ਮੋਹ ਆਉਂਦੈ ਤਾਂ ਆਉਨੈਂ ਆਂ ਇੰਹਦੇ 'ਚ ਕੋਈ ਦੁੱਖ ਦੇਣ ਨਹੀਂ ਆਉਂਦੇ।" ਬੱਸ ਇਨ੍ਹਾ ਕਹਿਣ ਤੋਂ ਬਾਅਦ ਉਹ ਰੋ ਪਈ ਤੇ ਕਾਫੀ ਚਿਰ ਰੋਂਦੀ ਰਹੀ ਤੇ ਫਿਰ ਅੱਖਾਂ ਪੂੰਝਕੇ ਬੋਲੀ, "ਚੰਗਾ ਭਰਾਵੋ ਅੱਜ ਸਾਡਾ ਸਾਰਿਆਂ ਦਾ ਖਹਿੜਾ ਛੁਡਵਾ ਦਿਓ ਸਾਡੀ ਗਤੀ ਹੋਜੇ, ਮੁੜਕੇ ਨੀਂ ਅਸੀਂ ਇਨ੍ਹਾਂ ਦੇ ਘਰ ਵੰਨੀ ਨੀਂ ਝਾਕਦੇ। ਜੁਆਕਾਂ 'ਚ ਹੁਣ ਸਾਡਾ ਕੀ ਐ।" ਇਹ ਕਹਿਕੇ ਉਹ ਫਿਰ ਰੋ ਪਈ ਤੇ ਫਿਰ ਸੰਭਲ ਕੇ ਬੋਲੀ "ਚੰਗਾ ਭਾਈ ਅਸੀਂ ਹੁਣ ਜਾਈਏ ਕਿ ਕੁਛ ਹੋਰ ਪੁੱਛਣੈਂ ?" ਅਸੀਂ ਕਿਹਾ, "ਬੱਸ ਜਾਓ, ਥੋਡੀ ਮੁਕਤੀ ਕਰ ਦੇਵਾਂਗੇ ਤੇ ਇਹ ਬਿਲਕੁਲ ਠੀਕ ਰਹੇਗੀ।"

ਇਸਤੋ ਬਾਅਦ ਅਸੀਂ ਉਸਨੂੰ ਸੰਮੋਹਕ ਨੀਂਦ ਵਿਚ ਲਿਜਾਕੇ ਉਸ ਦੀਆਂ ਅੱਖਾਂ ਸਾਹਮਣੇ ਅੱਗ ਦੀਆਂ ਲਾਟਾਂ 'ਚ ਜੇਠ-ਜਠਾਣੀ ਅਤੇ ਨਨਾਣਾਂ ਦੇ ਭੂਤ ਜਲਦੇ ਵਿਖਾਏ ਤੇ ਸੁਝਾਅ ਦਿੱਤੇ ਕਿ ਅੱਜ ਤੋਂ ਬਾਅਦ ਇਹ ਤੈਨੂੰ ਕਦੇ ਤੰਗ ਨਹੀਂ ਕਰ ਸਕਣਗੇ। ਸੰਮੋਹਕ ਨੀਂਦ ਤੋਂ ਜਗਾਉਣ ਤੋਂ ਬਾਅਦ ਮੁਖਤਿਆਰ ਕੁਰ ਕੇ ਚਿਹਰੇ ਤੇ ਕਿਸੇ ਅਦਿੱਖ ਸ਼ਕਤੀ ਦੇ ਡਰ ਦੇ ਨਹੀਂ ਬਲਕਿ ਤਸੱਲੀ ਦੇ ਚਿੰਨ ਸਨ।

ਇਸਤੋਂ ਬਾਅਦ ਉਹ ਤੀਸਰੇ ਐਤਵਾਰ ਫਿਰ ਆ ਗਈ। ਪੁੱਛਣ ਤੇ ਪਤਾ ਲੱਗਿਆ ਕਿ ਉਹ ਮੱਸਿਆ ਨੂੰ ਮੰਨਦੇ ਸੀ ਤੇ ਜਿਸ ਗੜਵੀ ਨਾਲ ਮੱਸਿਆ ਵਾਲੇ ਦਿਨ ਉਹ ਮਟੀ ਤੇ ਲੱਸੀ ਪਾ ਕੇ ਆਉਂਦੇ ਸੀ ਉਹੀ ਗੜਵੀ ਜਦੋਂ ਉਸਦੇ ਘਰ ਵਾਲਾ ਬਾਹਰੋਂ ਆਇਆ ਤਾਂ ਉਸਦੇ ਹੱਥ ਵਿੱਚ ਦੇਖਕੇ ਉਸਨੂੰ ਫਿਰ ਉਹੀ ਤਕਲੀਫ ਸ਼ੁਰੂ ਹੋ ਗਈ। ਅਸੀ ਸਾਰੀ ਗੱਲ ਸਮਝਦਿਆਂ ਉਹਨਾਂ ਨੂੰ ਮਟੀ ਪੱਟ ਦੇਣ ਤੇ ਕੋਈ ਅਜਿਹਾ ਅਡੰਬਰ ਨਾ ਕਰਨ ਦੀ ਸਲਾਹ ਦਿੱਤੀ। ਹੁਣ ਉਹ ਸਾਰਾ ਪਰਿਵਾਰ ਇਸ ਪੱਖ ਤੋਂ ਪੂਰੀ ਤਰਾਂ ਖੁਸ਼ ਰਹਿ ਰਿਹਾ ਹੈ, ਕਦੇ ਕੋਈ ਸ਼ਿਕਾਇਤ ਨਹੀਂ ਹੋਈ।

ਕਸਰ ਦੇ ਕਾਰਨ : ਪਹਿਲੇ ਦਿਨ ਜਦੋਂ ਉਹ ਖੇਤ ਬੇਹੋਸ਼ ਹੋਈ ਤਾਂ ਨਰਮਾ ਚੁਗ ਕੇ ਚੰਗਾ ਕੰਮ ਨਿਬੇੜਨ ਦੇ ਇਵਜ਼ ਵਜੋਂ ਉਸਨੂੰ ਪਤੀ ਕੋਲੋਂ ਸਾਬਾਸ਼ ਤੇ ਪ੍ਰਸੰਸਾ ਮਿਲਣ ਦੀ ਆਸ ਸੀ ਕਿਉਂਕਿ ਇਸ ਤੋਂ ਪਹਿਲਾਂ ਇਉਂ ਹੀ ਹੁੰਦਾ ਆਇਆ ਸੀ ਪਰ ਉਸ ਦਿਨ ਉਲਟ ਹੋਇਆ। ਬੱਸ ਇਸੇ ਕਾਰਨ ਉਹ ਮਾਨਸਿਕ ਸਦਮੇ ਦਾ ਸ਼ਿਕਾਰ ਹੋ ਗਈ ਤੇ ਬੇ ਹੋਸ਼ ਹੋ ਗਈ। ਇਸਤੋਂ ਬਾਅਦ ਉਸਦੇ ਮਨ ਵਿਚ ਸਦਾ ਸਦਾ ਲਈ ਡਰ ਬੈਠ ਗਿਆ ਤੇ ਉਹ ਬੇਹੋਸ਼ ਹੋਣ ਲੱਗ ਪਈ। ਰਹਿੰਦੀ ਕਸਰ ਚੇਲਿਆਂ ਨੇ ਪੂਰੀ ਕਰਤੀ। ਉਨ੍ਹਾਂ ਨੇ ਪਤੀ-ਪਤਨੀ ਦੇ ਮਨ ਵਿਚ ਪੱਕੇ ਤੌਰ ਤੇ ਹੀ ਭੂਤਾਂ-ਪ੍ਰੇਤਾਂ ਦਾ ਡਰ ਬਿਠਾ ਦਿੱਤਾ ਤੇ ਉਨ੍ਹਾਂ ਦੀ ਕਮਜ਼ੋਰ ਮਾਨਸਿਕਤਾ ਦਾ ਲਾਹਾ ਲੈਂਦਿਆਂ ਉਨ੍ਹਾਂ ਨੂੰ ਖੂਬ ਲੁੱਟਿਆ। ਜਦ ਉਹ ਤੀਸਰੇ ਐਤਵਾਰ ਆਈ ਤਾਂ ਅਸੀਂ ਉਸਨੂੰ ਸਾਰੀ ਅਸਲੀਅਤ ਦੱਸ ਦਿੱਤੀ ਕਿ ਜਿਹੜੇ ਅਸੀਂ ਸਾੜੇ ਸਨ ਉਹ ਵੀ ਭੂਤ ਨਹੀਂ ਸਨ। ਅਸਲ ਵਿਚ ਇਨਾਂ ਚੀਜ਼ਾਂ ਦੀ ਕੋਈ ਹੋਂਦ ਹੀ ਨਹੀਂ ਹੈ। ਤੁਸੀਂ ਠੀਕ ਠਾਕ ਹੋ ਤੇ ਇਉਂ ਹੀ ਰਹੋਗੇ।

ਰਾਮ ਸਿੰਘ ਨਿਰਮਾਣ

*ਵਿਅੰਗ:*

## ਪਰਵਚਨਾਂ ਦੀ ਸਚਾਈ

ਇੱਕ ਵੇਰਾਂ ਧਾਰਮਿਕ ਗੁਰੂਦੇਵ ਸੰਗਤਾਂ ਨੂੰ ਪਰਵਚਨ ਕਰ ਰਹੇ ਸਨ। ਪਰਵਨਾਂ ਨੂੰ ਸੁਣ ਰਹੀ ਸੰਗਤ ਮੰਤਰ-ਮੁਗਧ ਹੋਈ ਬੈਠੀ ਸੀ। ਇਸ ਸੰਗਤ ਵਿੱਚ ਗੁਰੂ ਜੀ ਦੀ ਪਤਨੀ ਵੀ ਸ਼ਾਮਲ ਸੀ। ਪਰਵਚਨ ਕਰਦਿਆਂ ਕਰਦਿਆਂ ਗੁਰੂ ਜੀ ਨੇ ਸਵੱਛ ਭੋਜਨ ਬਾਰੇ ਵਿਖਿਆਨ ਦੇਣਾ ਸ਼ੁਰੂ ਕਰ ਦਿੱਤਾ ਅਤੇ ਕਿਹਾ ਕਿ ਭਾਈ ਸੰਗਤੇ ਵੈਂਗਣ ਖਾਣੇ ਗਲਤ ਹਨ ਕਿਉਂਕਿ ਇਨ੍ਹਾਂ ਦੇ ਖਾਣ ਨਾਲ ਬੁੱਧ ਮਲੀਨ ਹੋ ਜਾਂਦੀ ਹੈ ਅਤੇ ਮਨੁੱਖ ਅਧਰਮੀ ਬਣ ਜਾਂਦਾ ਹੈ। ਪਰਵਚਨ ਖਤਮ ਹੋਣ ਤੋਂ ਬਾਅਦ ਸੰਗਤਾਂ ਆਪੋ-ਆਪਣੇ ਘਰਾਂ ਨੂੰ ਵਾਪਿਸ ਚਲੀਆਂ ਗਈਆਂ ਅਤੇ ਗੁਰੂਦੇਵ ਵੀ ਆਪਣੇ ਘਰ ਨੂੰ ਚਲ ਪਏ। ਜਦ ਉਹ ਘਰ ਕੋਲ ਪਹੁੰਚੇ ਤਾਂ ਆਪਣੇ ਘਰ ਦੇ ਦਰਵਾਜ਼ੇ ਮੂਹਰੇ ਬਿੱਖਰੇ ਢੇਰ ਸਾਰੇ ਵੈਂਗਣਾਂ ਨੂੰ ਦੇਖ ਕੇ ਹੈਰਾਨ ਤੇ ਗੁੱਸੇ ਵਿੱਚ ਹੋ ਗਏ ਅਤੇ ਆਪਣੀ ਪਤਨੀ ਤੋਂ ਇਸ ਬਾਰੇ ਪੁੱਛਿਆ ਤਾਂ ਪਤਨੀ ਬੋਲੀ," ਜੀ ਤੁਸੀਂ ਆਪ ਹੀ ਪਰਵਚਨ ਕੀਤੇ ਸਨ ਕਿ ਇਨ੍ਹਾਂ ਦੇ ਖਾਣ ਨਾਲ ਬੁੱਧੀ ਮਲੀਨ ਹੋ ਜਾਂਦੀ ਹੈ, ਇਸ ਲਈ ਮੈਂ ਸ਼ਰਧਾਲੂਆਂ ਤੋਂ ਆਏ ਸਾਰੇ ਵੈਂਗਣ ਬਾਹਰ ਸੁੱਟ ਦਿੱਤੇ।"ਇਸਤੇ ਨਰਾਜ਼ ਹੁੰਦਿਆਂ ਗੁਰੂ ਜੀ ਬੋਲੇ"ਅਰੇ ਵੋਹ ਤੋ ਸ਼ਰਧਾਲੂਆਂ ਕੇ ਲੀਏ ਥਾ ਆਪਣੇ ਲੀਏ ਨਹੀਂ ਥਾ ਮੂਰਖ"

ਪਤਨੀ ਇਹ ਸੁਣਕੇ ਭੌਂਚੱਕਾ ਹੋਈ ਕਦੇ ਪਰਵਚਨਾਂ ਦੀ ਸਚਾਈ ਬਾਰੇ ਸੋਚਦੀ ਅਤੇ ਕਦੇ ਖਿੱਲਰੇ ਵੈਂਗਣਾਂ ਬਾਰੇ..

ਹੇਮਰਾਜ ਸਟੈਨੋ

# ਵਿਗਿਆਨ ਦਾ ਨੂਰ ਅਤੇ ਅੰਧਵਿਸ਼ਵਾਸ਼ ਦਾ ਗ੍ਰਹਿਣ

**ਸਮਸ਼ੇਰ ਸਿੰਘ ਤਿੰਮੋਵਾਲ**

ਟੈਲੀਵੀਜ਼ਨ ਵਿਗਿਆਨ ਦੀ ਇੱਕ ਅਧੁਨਿਕ ਅਤੇ ਮਨੁੱਖੀ ਦਿਮਾਗ ਦੀ ਕਰਾਮਾਤੀ ਕਾਢ ਹੈ। ਦੁਨੀਆਂ ਦੇ ਇੱਕ ਕੋਨੇ ਵਿੱਚ ਬੈਠ ਕੇ ਕੋਈ ਮਨੁੱਖ ਬਾਕੀ ਸਮੁੱਚੀ ਦੁਨੀਆਂ ਉਤੇ ਆਪਣੀਆਂ ਅੱਖਾਂ ਨਾਲ ਝਾਤੀ ਮਾਰ ਸਕਦਾ ਹੈ। ਪਰ ਇਸ ਯੰਤਰ ਨੂੰ ਅੰਧਵਿਸ਼ਵਾਸ਼ ਫੈਲਾਉਣ ਵਾਲਿਆਂ ਆਪਣੀ ਪਕੜ ਵਿੱਚ ਕਰ ਲਿਆ ਹੈ। ਟੀ.ਵੀ. ਉਤੇ ਮਿਥਿਹਾਸਿਕ ਕਥਾਵਾਂ ਵਖਾਈਆਂ ਜਾ ਰਹੀਆਂ ਹਨ। ਹਨੂੰਮਾਨ ਉਡ ਰਿਹਾ ਹੈ, ਨਰਕਾਂ-ਸੁਰਗਾਂ ਦੇ ਚਿੱਤਰ ਬਣਾ ਕੇ ਪੇਸ਼ ਕੀਤੇ ਜਾ ਰਹੇ ਹਨ, ਦੇਵੀਆਂ ਤੇ ਦੇਵਤੇ ਜਿਵੇਂ ਪੁਨਰਜੀਵਤ ਹੋ ਗਏ ਹੋਣ, ਅਗਨਬਾਣ ਚਲਦੇ ਹਨ ਅਤੇ ਰਸਤੇ ਵਿਚ ਦੂਜੇ ਸ਼ਕਤੀਸ਼ਾਲੀ ਬਾਣ ਉਨ੍ਹਾਂ ਨੂੰ ਕੱਟ ਰਹੇ ਨੇ। ਚੰਡ-ਮੁੰਡ ਦੇ ਸਿਰ ਦੁਰਗਾ ਸੱਚੀ-ਮੁੱਚੀ ਕੱਟ ਰਹੀ। ਕੋਈ ਬਾਵਨ ਅਵਤਾਰ ਆਪਣੇ ਢਾਈ ਕਦਮਾਂ ਨਾਲ ਸਾਰੀ ਧਰਤੀ ਸਾਧ ਰਿਹਾ ਹੈ। ਰਾਵਣ ਦੇ ਦਸ ਸਿਰ ਕਟੀਂਦੇ ਜੁੜਦੇ ਦਿਖਾਏ ਜਾ ਰਹੇ ਹਨ। ਉਹ ਸਾਰਾ ਜੋ ਮਿਥਿਹਾਸਕ ਹੈ ਮੁੜ ਕੇ ਸਾਡੇ ਬੱਚਿਆਂ ਸਾਹਮਣੇ ਜੀਂਦਾ ਕੀਤਾ ਜਾ ਰਿਹਾ ਹੈ। ਸ਼ਕਤੀਮਾਨ, ਵਿਗਿਆਨ ਦੀ ਸ਼ਕਤੀ ਨਾਲ ਹੀ ਵਿਗਿਆਨ ਦੀ ਖਿੱਲੀ ਉਡਾਉਂਦਾ ਹੈ। ਪਾਣੀ ਉਤੇ ਕੋਈ ਤੁਰ ਰਿਹਾ ਹੈ ਤੇ ਕੋਈ ਬਲਦੀ ਅੱਗ ਵਿੱਚ ਹੱਸ ਰਿਹਾ ਹੈ। ਰੇਡੀਓ ਤੋਂ ਵੀ ਵੱਖ-ਵੱਖ ਪ੍ਰੋਗਰਾਮਾਂ ਦੁਆਰਾ ਅੰਧ-ਵਿਸ਼ਵਾਸ਼ ਨੂੰ ਪੱਕਿਆਂ ਕੀਤਾ ਜਾਂਦਾ ਹੈ। ਅਧੁਨਿਕ ਤਕਨੀਕਾਂ ਰਾਹੀਂ ਮਿਥਿਹਾਸਕ ਘਟਨਾਵਾਂ ਨੂੰ ਨਾਟਕਾਂ ਰਾਹੀਂ ਲੋਕਾਂ ਦੇ ਕੰਨਾਂ ਵਿੱਚ ਠੂਸਿਆ ਜਾ ਰਿਹਾ ਹੈ। ਪਹਿਲਾਂ ਤਾਂਤ੍ਰਿਕ ਬਾਬੇ ਪੈਦਲ ਤੁਰਕੇ ਥੋੜੇ ਲੋਕਾਂ ਨੂੰ ਬੁੱਧੂ ਬਣਾਉਂਦੇ ਸਨ ਪਰ ਅੱਜ ਉਹ ਵਿਗਿਆਨ ਦੀ ਦਾਤ ਕਾਰਾਂ ਉਤੇ ਚੜ੍ਹ ਕੇ ਦੁਨੀਆਂ ਨੂੰ ਬੁੱਧੂ ਬਣਾ ਰਹੇ ਹਨ। ਟੈਲੀਫੋਨ ਉਤੇ ਪੁੱਛਾਂ ਦੇ ਉਤਰ, ਦਿੱਤੇ ਜਾਂਦੇ ਹਨ। ਗੁਰਦੁਆਰਿਆਂ ਵਿੱਚ ਬਾਣੀ ਦਾ ਉਚਾਰਨ ਟੇਪਾਂ ਰਾਹੀਂ ਸੁਣਿਆ ਜਾਂਦਾ ਹੈ। ਅਡੰਬਰੀ ਤੇ ਅੰਧਵਿਸ਼ਵਾਸ਼ੀ ਖੜਬਾਬਿਆਂ ਦੇ ਕੂੜ ਲੈਕਚਰ ਕਈ-ਕਈ ਘੰਟੇ ਟੇਪਾਂ ਆਟੋਮੈਟਿਕ ਵਜਾਉਂਦੀਆਂ ਰਹਿੰਦੀਆਂ ਨੇ। ਕਈ ਵੇਰ ਬੀ.ਬੀ.ਸੀ. ਲਾਉਂਦਿਆਂ ਇੱਕ ਐਸਾ ਸ਼ਕਤੀਸ਼ਾਲੀ ਰੇਡੀਓ ਚੈਨਲ ਲੱਗ ਜਾਂਦਾ ਹੈ ਜਿਸ ਉਤੇ ਚੌਵੀ ਘੰਟੇ ਧਰਮ ਦੇ ਨਾਂ ਤੇ ਕੁਫਰ ਬੋਲਿਆ ਜਾਂਦਾ ਹੈ। ਲੋਕਾਂ ਵਾਸਤੇ, ਗਰੀਬਾਂ ਵਾਸਤੇ ਵਿਗਿਆਨ ਕੁੱਲੀ, ਗੁੱਲੀ, ਜੁੱਲੀ ਅਜੇ ਨਹੀਂ ਬਣਿਆ ਪਰ ਅੰਧਵਿਸ਼ਵਾਸ਼ ਨੇ ਇਸ ਨੂੰ ਘੋੜੀ ਬਣਾ ਲਿਆ ਹੈ। ਵਿਗਿਆਨ ਦੀਆਂ ਸ਼ਾਨਦਾਰ ਪ੍ਰਾਪਤੀਆਂ ਦੇ ਸਮੂਹ ਵਿੱਚੋਂ ਇੱਕ ਪ੍ਰਿੰਟ ਮੀਡੀਆ ਵੀ ਹੈ। ਅੰਧ-ਵਿਸ਼ਵਾਸ਼ੀ ਪ੍ਰਚਾਰਕ ਕਿੱਤੇਦਾਰਾਂ ਨੇ ਇਸ ਨੂੰ ਵੀ ਪੂਰੇ ਜ਼ੋਰ-ਸ਼ੋਰ ਨਾਲ ਵਰਤਣਾ ਆਰੰਭਿਆ ਹੋਇਆ ਹੈ। ਕਦੇ ਕੋਈ ਸਾਂਈਂ ਬਾਬਾ ਪੂਰੀ ਸਾਜਿਸ਼ ਤਹਿਤ ਆਪਣੇ ਭਾੜੇ ਦੇ ਲੇਖਕਾਂ ਤੋਂ ਆਪਣੀਆਂ ਨਕਲੀ ਕਰਾਮਾਤਾਂ ਨੂੰ ਸੱਚ ਸਾਬਤ ਕਰਵਾਉਣ ਵਾਸਤੇ ਬਾਕਾਇਦਾ ਹਰ ਰੋਜ਼ ਵੱਡੀਆਂ ਅਖਬਾਰਾਂ ਵਿੱਚ ਫੈਕਸ ਰਾਹੀਂ ਲੇਖ ਅਤੇ ਖਬਰਾਂ ਭੇਜਦਾ, ਛਪਵਾਉਂਦਾ ਹੈ ਤੇ ਕਦੇ ਕੋਈ ਬਾਬਾ ਕਿਸੇ ਵਿਕਾਊ ਲੇਖਕ ਪ੍ਰਕਾਸ਼ਕ ਰਾਹੀਂ ਅੰਧਵਿਸ਼ਵਾਸ਼ ਭਰੀ ਪੁਸਤਕ ਛਪਵਾ ਘੱਤਦਾ ਹੈ। ਥਾਂ ਪਰ ਥਾਂ ਅੰਧਵਿਸ਼ਵਾਸ਼ ਦੀਆਂ ਸਾਰੀਆਂ ਰਚਨਾਵਾਂ ਪੈਂਫਲੈਂਟਾਂ ਦੇ ਰੂਪ ਵਿੱਚ ਮੁਫਤੋ-ਮੁਫਤ ਵੰਡੀਆਂ ਜਾਂਦੀਆਂ ਹਨ। ਲੁੱਟ ਦੇ ਮਾਲ ਵਿੱਚੋਂ ਐਵੇਂ ਥੋੜਾ ਜਿਹਾ ਹੀ ਯਾਨੀ ਕਰੋੜ-ਦੋ ਕਰੋੜ ਲਾ ਕੇ ਖੜਬਾਬੇ ਆਪਣੇ ਡੇਰੇ ਦੀ ਮਸ਼ਹੂਰੀ ਵਾਸਤੇ ਪ੍ਰਧਾਨ ਮੰਤਰੀ ਤੱਕ ਨੂੰ ਬੁੱਕ ਕਰਨ ਦੀ ਸਮਰੱਥਾ ਰੱਖਦੇ ਹਨ। ਸਟੇਟਾਂ ਦੇ ਚੀਫ ਮਨਿਸਟਰ, ਵਜ਼ੀਰ ਤੇ ਨਿੱਕੇ ਵੱਡੇ ਅਹਿਲਕਾਰ ਵੀ ਇਸ ਵਪਾਰ ਵਿੱਚੋਂ ਲਾਹਾ ਖੱਟਣ ਦੀ ਤਾਕ ਵਿੱਚ ਰਹਿੰਦੇ ਹਨ। ਧਰਿੰਦਰ ਬ੍ਰਹਮਚਾਰੀ ਅਤੇ ਚੰਦਰਾਸਵਾਮੀ ਵਰਗੇ ਕਿਰਦਾਰ ਸਾਡੇ ਸਨਮੁੱਖ ਹਨ।

ਵਿਗਿਆਨ ਦਾ ਕੰਮ ਹੈ ਕਿ ਉਹ ਨਿੱਜੀ ਅਨੁਭਵਾਂ ਦੇ ਤੱਥਾਂ ਨੂੰ ਵੱਧ ਤੋਂ ਵੱਧ ਸਾਧਾਰਨ, ਸੰਪੂਰਨ ਅਤੇ ਪ੍ਰਮਾਣ ਯੋਗ ਢੰਗ ਨਾਲ, ਪ੍ਰਣਿਤ ਸ਼ਬਦਾਂ ਵਿਚ ਪੇਸ਼ ਕਰੇ। ਪਰ ਵਿਗਿਆਨ ਦੀ ਖਿੱਚ-ਧੂਹ ਕੀਤੀ ਜਾ ਰਹੀ ਹੈ, ਅੱਜ ਟੀ.ਵੀ., ਰੇਡੀਓ, ਪ੍ਰਿੰਟ ਮੀਡੀਆ, ਦੂਰ-ਸੰਚਾਰ ਅਤੇ ਕੰਪਿਊਟਰ ਰਾਹੀਂ ਵਿਗਿਆਨ ਦੀ ਸ਼ਕਤੀ ਨੂੰ ਖੀਣ ਕਰਨ ਵਾਸਤੇ ਉਸ ਉਤੇ ਅੰਧਵਿਸ਼ਵਾਸ਼ ਦੀਆਂ ਬੇ-ਦਲੀਲ ਅਤੇ ਤਰਕਹੀਣ ਘਟਨਾਵਾਂ ਦੀ ਕੂੜ ਪਰਤ ਚਾੜ੍ਹੀ ਜਾ ਰਹੀ ਹੈ। ਧਰਤੀ ਕੀ ਹੈ? ਅਸਮਾਨ ਕੀ ਹੈ? ਚੰਦ, ਤਾਰੇ, ਸੂਰਜ, ਗ੍ਰਹਿ, ਉਪਗ੍ਰਹਿ, ਟੁੱਟਦੇ ਤਾਰੇ, ਕਹਿਕਸ਼ਾਵਾਂ, ਬੋਦੀਵਾਲਾ ਤਾਰਾ, ਸੂਰਜ ਚੰਨ ਗ੍ਰਹਿਣ, ਧਰਤੀ ਦੀ ਗਤੀ, ਮਨੁੱਖ ਦਾ ਹੁਣ ਤੱਕ ਦਾ ਸਫਰ ਆਦਿ ਬਾਰੇ ਵਿਗਿਆਨ ਨੇ ਚਿੱਟੇ ਦਿਨ ਵਰਗੇ ਤੱਥ ਪੇਸ਼ ਕੀਤੇ ਹਨ। ਪਰ ਓਧਰ ਅੰਧਵਿਸ਼ਵਾਸ਼ੀ ਹਨ ਕਿ ਵਿਗਿਆਨ ਦੀਆਂ ਇਨ੍ਹਾਂ ਪ੍ਰਾਪਤੀਆਂ ਨੂੰ ਪੁੱਠਾ ਗੇੜ ਦੇਣ ਤੇ ਤੁਲੇ ਹੋਏ ਨੇ। ਅਸਲ ਵਿੱਚ ਜੇ ਵਿਗਿਆਨ ਦਾ ਨੂਰ ਲੋਕਾਂ ਨੇ ਗ੍ਰਹਿਣ ਕਰ ਲਿਆ ਤਾਂ ਉਨ੍ਹਾਂ ਨੂੰ ਅੰਧਵਿਸ਼ਵਾਸ਼ ਦਾ ਗ੍ਰਹਿਣ ਨਹੀਂ ਲੱਗ ਸਕਦਾ। ਏਹੀ ਅੱਜ ਸੱਚ ਤੇ ਝੂਠ ਦੀ, ਲੋਕਾਂ ਤੇ ਜੋਕਾਂ ਦੀ ਜੰਗ ਹੈ।



# ਖਬਰ ਹੈ ਕਿ...

*1.ਅਯੁੱਧਿਆ ਵਿਚ ਬਹੁਤੇ ਸਾਧੂਆਂ ਦਾ ਅਪਰਾਧੀ ਪਿਛੋਕੜ*

ਅਯੁੱਧਿਆ,27 ਮਾਰਚ(ਯੂ.ਐਨ.ਆਈ.): ਪਿਛਲੇ ਦੋ ਮਹੀਨਿਆਂ ਤੋਂ ਵਿਵਾਦ ਦੇ ਘੇਰੇ ਵਿਚ ਆਏ ਸ਼ਹਿਰ ਅਯੁੱਧਿਆ ਵਿਚ ਅਪਰਾਧੀ ਪਿਛੋਕੜ ਵਾਲੇ ਸੈਂਕੜੇ ਲੋਕਾਂ ਨੇ ਸਾਧੂਆਂ ਦੇ ਭੇਸ ਵਿਚ ਸ਼ਰਨ ਲੈ ਰੱਖੀ ਹੈ।

ਸਰਕਾਰੀ ਸੂਤਰਾਂ ਅਨੁਸਾਰ ਜ਼ਿਲਾ ਪੁਲੀਸ ਨੇ ਅਯੁੱਧਿਆ ਵਿਚ 86 ਅਜਿਹੇ ਸਾਧੂਆਂ ਦੀ ਸੂਚੀ ਤਿਆਰ ਕੀਤੀ ਹੈ ਜਿਨ੍ਹਾਂ ਵਿਰੁੱਧ ਅਨੇਕਾਂ ਅਪਰਾਧਕ ਅਤੇ ਫੌਜਦਾਰੀ ਮਾਮਲੇ ਬਕਾਇਆ ਪਏ ਹਨ। ਇਨ੍ਹਾਂ ਸਾਧੂਆਂ ਵਿਰੁੱਧ ਕਈ ਗੰਭੀਰ ਕਿਸਮ ਦੇ ਮਾਮਲੇ ਪੁਲੀਸ ਥਾਣਿਆਂ ਵਿਚ ਦਰਜ ਹਨ ਜਿਨ੍ਹਾਂ ਵਿਚ ਕੌਮੀ ਸੁਰੱਖਿਆ ਐਕਟ, ਗੁੰਡਾਗਰਦੀ ਕਾਰਵਾਈਆਂ ਐਕਟ, ਆਬਕਾਰੀ ਐਕਟ, ਕਤਲਾਂ ਅਤੇ ਕਤਲ ਕਰਨ ਦੀ ਕੋਸ਼ਿਸ਼ ਦੇ ਮਾਮਲੇ ਸ਼ਾਮਲ ਹਨ।

ਸੂਤਰਾਂ ਨੇ ਦੱਸਿਆ ਕਿ ਜਾਨਨੀਘਾਟ ਦੇ ਵੇਦਾਂਤੀ ਮੰਦਰ ਦੇ ਮਹੰਤ ਦੇਵ ਰਾਮ ਦਾਸ ਵਿਰੁੱਧ ਮਹੰਤ ਨ੍ਰਿਤਿਆ ਗੋਪਾਲ ਦਾਸ ਉਤੇ ਹਮਲਾ ਕਰਨ ਦੇ ਦੋਸ਼ ਹੇਠ ਕੌਮੀ ਸੁਰੱਖਿਆ ਐਕਟ (ਐਨ.ਐਸ.ਏ.) ਅਧੀਨ ਕੇਸ ਦਰਜ ਹੈ। ਸਾਧੂ ਹਮਲੇ ਦੀ ਇਹ ਘਟਨਾ ਪਿਛਲੇ ਸਾਲ ਵਾਪਰੀ ਸੀ। ਸਾਧੂ ਪ੍ਰਹਿਲਾਦ ਦਾਸ ਵਿਰੁੱਧ ਸਭ ਤੋਂ ਵਧੇਰੇ ਨੌਂ ਮਾਮਲੇ ਦਰਜ ਹਨ ਜਿਨ੍ਹਾਂ ਵਿਚੋਂ ਬਹੁਤੇ ਕੇਸ ਕਤਲਾਂ ਨਾਲ ਸਬੰਧਤ ਹਨ। ਇਸੇ ਤਰ੍ਹਾਂ ਦੇ ਹੋਰ ਸਾਧੂਆਂ ਉਪੇਂਦਰ ਦਾਸ ਅਤੇ ਜਗਦੀਸ਼ ਦਾਸ ਵਿਰੁੱਧ ਕ੍ਰਮਵਾਰ ਸੱਤ ਅਤੇ ਛੇ ਕੇਸ ਦਰਜ ਹਨ। ਸੂਤਰਾਂ ਨੇ ਦੱਸਿਆ ਕਿ ਨਿਸ਼ਾਨ ਮੰਦਰ ਦੇ ਪੁਜਾਰੀ ਮੋਨੀ ਬਾਬਾ ਅਤੇ ਰਾਘਵਕੁੰਜ ਦੇ ਨਵੀਨ ਦਾਸ ਵਿਰੁੱਧ ਵੀ ਥਾਣਿਆਂ ਵਿਚ ਬਕਾਇਆ ਕੇਸ ਪਏ ਹਨ।

ਵੱਖ-ਵੱਖ ਮੱਠਾਂ ਅਤੇ ਮੰਦਰਾਂ ਦੀ ਜਾਇਦਾਦ ਦੇ ਕਬਜ਼ੇ ਨੂੰ ਲੈ ਕੇ ਵੀ ਸੰਤਾਂ ਵਿਚਾਲੇ ਵੱਡੇ ਝਗੜੇ ਹੁੰਦੇ ਰਹਿੰਦੇ ਹਨ। ਪੂਰਬੀ ਉਤਰ ਪ੍ਰਦੇਸ਼ ਅਤੇ ਬਿਹਾਰ ਦੇ ਅਪਰਾਧ ਜਗਤ ਦੇ ਸਰਗਨਿਆਂ ਦੀ ਵੀ ਸਾਧੂਆਂ ਨਾਲ ਮਿਲੀਭੁਗਤ ਹੋਣ ਦੀਆਂ ਖਬਰਾਂ ਹਨ ਜਿਸ ਕਾਰਨ ਅਯੁੱਧਿਆ ਵਿਚ ਸਥਿਤੀ ਨਾਲ ਨਿਪਟਣ ਵਾਸਤੇ ਜ਼ਿਲਾ ਪ੍ਰਸ਼ਾਸ਼ਨ ਨੂੰ ਭਾਰੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਬਿਹਾਰ ਦੇ ਖਤਰਨਾਕ ਅਪਰਾਧੀ ਰਾਮ ਕਿਰਪਾਲ ਦਾਸ ਦਾ ਜਦੋਂ ਪਿਛਲੇ ਸਾਲ ਅਯੁੱਧਿਆ ਵਿਚ ਕਤਲ ਹੋਇਆ ਤਾਂ ਕੋਈ ਵੀ ਵਿਅਕਤੀ ਮੌਕੇ ਦਾ ਗਵਾਹ ਨਹੀਂ ਬਣਿਆ। ਰਾਮ ਕਿਰਪਾਲ ਦਾਸ ਨੂੰ ਪੂਰੀ ਸਿਆਸੀ ਸਰਪ੍ਰਸਤੀ ਹਾਸਲ ਸੀ। ਅਯੁੱਧਿਆ ਵਿਚ ਅਪਰਾਧ ਵਧਣ ਦਾ ਕਾਰਨ ਉਥੇ ਮੰਦਰਾਂ ਵਿਚ ਚੜ੍ਹਦਾ ਦਾਨ ਵੀ ਹੈ ਜਿਸ ਨੂੰ ਹਥਿਆਉਣ ਵਾਸਤੇ ਸਾਧੂ ਅਪਰਾਧਕ ਕਾਰਵਾਈਆਂ ਕਰਨ ਤੋਂ ਨਹੀਂ ਝਿਜਕਦੇ।

*(ਪੰਜਾਬੀ ਟ੍ਰਿਬਿਊਨ 'ਚੋਂ)*

*2.ਗੁਜਰਾਤੀਆਂ ਦੀ ਧਰਮ ਤੋਂ ਤੌਬਾ*

ਅਹਿਮਦਾਬਾਦ, 7 ਅਪ੍ਰੈਲ (ਭਾਸ਼ਾ)- ਗੁਜਰਾਤ ਵਿਚ ਭੜਕੀ 'ਫਿਰਕੂ' ਹਿੰਸਾ ਦੌਰਾਨ ਰਾਮ ਭੌਂ ਮੰਦਰ ਦੇ ਨਾਂ 'ਤੇ ਨਾਅਰੇ ਬਾਜ਼ੀ ਕਰਨ ਵਾਲੇ ਲੋਕ ਦੰਗਿਆਂ ਦੀ ਮਕਾਰ ਝੱਲਣ ਦੇ ਬਾਅਦ ਹੁਣ ਧਰਮ ਤੋਂ ਤੰਗ ਆ ਚੁੱਕੇ ਹਨ ਅਤੇ ਇਸ ਨੂੰ ਹਮੇਸ਼ਾ ਲਈ ਅਲਵਿਦਾ ਕਹਿਣਾ ਚਾਹੁੰਦੇ ਹਨ।

ਬਹੁਗਿਣਤੀ ਤੇ ਘਟਗਿਣਤੀ ਦੋਹਾਂ ਹੀ ਫਿਰਕਿਆਂ ਦੇ ਇਨ੍ਹਾਂ ਲੋਕਾਂ ਦਾ ਸੁਪਨਾ ਅੱਜ ਇਕ ਅਜਿਹੀ ਦੁਨੀਆਂ ਹੈ ਜਿਸ ਦਾ ਭਗਵਾਨ ਜਾਂ ਧਰਮ ਨਾਲ ਕੋਈ ਲੈਣਾ-ਦੇਣਾ ਨਾ ਹੋਵੇ।

ਸਾਬਰਮਤੀ ਐਕਸਪ੍ਰੈਸ ਕਾਂਡ ਵਿਚ ਜਿਉਂਦੀ ਬਚੀ ਯੋਗਿਨਾ ਬੇਨ ਕਹਿੰਦੀ ਹੈ,"ਸ਼ਾਇਦ ਹੁਣ ਧਰਮ ਨੂੰ ਅਲਵਿਦਾ ਕਹਿਣ ਦਾ ਵਕਤ ਆ ਗਿਆ ਹੈ।" ਉਹ ਗੋਧਰਾ ਰੇਲਵੇ ਸਟੇਸ਼ਨ 'ਤੇ ਆਪਣੀ ਭੈਣ, ਜੀਜੇ ਅਲਤੇ ਉਨ੍ਹਾਂ ਦੇ ਦੋ ਬੱਚਿਆਂ ਨੂੰ ਨਫ਼ਰਤ ਦੀ ਬਲੀ ਚੜ੍ਹਦੇ ਵੇਖ ਚੁੱਕੀ ਹੈ। ਉਹ ਕਹਿੰਦੀ ਹੈ, "ਮੈਂ ਭਵਿੱਖ ਵਿਚ ਆਪਣੇ ਬੱਚਿਆਂ ਨੂੰ ਕਿਸੇ ਵੀ ਧਾਰਮਿਕ ਸਰਗਰਮੀ ਵਿਚ ਨਾ ਭੇਜਣ ਦਾ ਫੈਸਲਾ ਕੀਤਾ ਹੈ...ਰਾਮਲੱਲਾ ਤਾਂ ਦਿਲ ਵਿਚ ਰਹਿੰਦੇ ਹਨ।"

ਬਸਪਾ ਦੀ ਅਹਿਮਦਾਬਾਦ ਇਕਾਈ ਦੇ ਪ੍ਰਧਾਨ ਮੁਹੰਮਦ ਇਰਵਾਨ ਸ਼ੇਖ ਦਾ ਕਹਿਣਾ ਹੈ,"ਪਿੱਛੇ ਮੁੜ ਕੇ ਦੇਖਦੇ ਹਾਂ ਤਾਂ ਅਲਗਦਾ ਹੈ ਅਯੁੱਧਿਆ ਮਾਮਲਾ ਦੋਹਾਂ ਫਿਰਕਿਆਂ ਲਈ ਕਾਫੀ ਮਹਿੰਗਾ ਸਾਬਤ ਹੋਇਆ ਹੈ।"

ਇਰਵਾਨ ਸ਼ੇਖ ਕਹਿੰਦੇ ਹਨ,"ਹੁਣ ਦੋਹਾਂ ਫ਼ਿਰਕਿਆਂ ਦੇ ਲੋਕ ਅਸਲ ਮੁੱਦਿਆਂ ਦੀ ਗੱਲ ਕਰਨ ਲੱਗੇ ਹਨ।" ਉਨ੍ਹਾਂ ਘੱਟਗਿਣਤੀ ਫ਼ਿਰਕੇ ਦਾ ਉਹ ਇਲਾਕਾ ਦਿਖਾਇਆ ਜਿਥੇ ਇਕ ਮਸਜਿਦ ਦੇ ਹਰੇ ਰੰਗ 'ਤੇ ਕਾਲਖ ਨੇ ਹਾਵੀ ਹੋਣ ਦੀ ਕੋਸ਼ਿਸ਼ ਕੀਤੀ ਸੀ। ਇਸ ਮਸਜਿਦ ਨੂੰ ਫਸਾਦੀਆਂ ਨੇ ਅੱਗ ਲਾਉਣ ਦਾ ਯਤਨ ਕੀਤਾ ਸੀ।

ਸ਼ਾਹ ਆਲਮ ਕਾਲੋਨੀ ਦੇ 60 ਸਾਲਾ ਅਬਦੁੱਲਾ ਮੋਦੀ ਨੇ ਕਿਹਾ,"ਮੈਂ ਪਿਛਲੇ ਇਕ ਮਹੀਨੇ ਤੋਂ ਬੇਰੁਜ਼ਗਾਰ ਹਾਂ...ਧਰਮ ਬਹੁਤ ਹੋ ਚੁਕਿਆ।" ਉਸ ਨੇ ਕਿਹਾ,"1992 ਦੇ ਬਾਅਦ ਵੀ ਮੇਰੀ ਇਹ ਸੋਚ ਸੀ ਕਿ ਅਯੁੱਧਿਆ ਵਿਚ ਮਸਜਿਦ ਬਣਨੀ ਚਾਹੀਦੀ ਹੈਪਰ ਹੁਣ ਮੈਨੂੰ ਲਗਦਾ ਹੈ ਕਿ ਇਸ ਸਭ ਨੂੰ ਛੱਡ ਕੇ ਅਮਨ ਕਾਇਮ ਕਰਨਾ ਚਾਹੀਦਾ ਹੈ...ਬਹੁਤ ਹੋ ਗਿਆ।"

(ਜੱਗ ਬਾਣੀ 'ਚੋਂ)

***1. ਗਰਭਵਤੀ ਔਰਤ ਦੇ ਪੇਟ ਅੰਦਰਲੀ ਜੇਰ ਤੋ ਜਨਮ ਲੈਣ ਤੋਂ ਪਹਿਲਾਂ ਬੱਚੇ ਦੇ ਵਜ਼ਨ ਦਾ ਪਤਾ ਲੱਗ ਸਕਦਾ ਹੈ***

ਨਿਊਯਾਰਕ:ਜਨਮਾਇਕਾ 'ਚ ਖੋਜੀਆਂ ਨੇ ਇੱਕ ਰਿਪੋਰਟ ਪੇਸ਼ ਕੀਤੀ ਹੈ ਕਿ ਜਦੋਂ ਗਰਭਵਤੀ ਔਰਤ ਦੇ ਪੇਟ ਅੰਦਰ ਜੇਕਰ ਦੂਸਰੀ ਤਿਮਾਹੀ ਸਮੇਂ ਜੇਰ ਦਾ ਆਕਾਰ ਛੋਟਾ ਹੈ ਤਾਂ ਇਸਦੀ ਇਹੀ ਸੰਭਾਵਨਾ ਬਣ ਜਾਂਦੀ ਹੈ ਕਿ ਜੰਮਣ ਵਾਲੇ ਬੱਚੇ ਦਾ ਵਜ਼ਨ ਘੱਟ ਹੋਵੇਗਾ। ਔਬਸਟਰਿਕਸ ਅਤੇ ਜਿਨਕੋਲੋਜੀ ਨਾਮੀ ਰਸਾਲਿਆਂ ਦੇ ਅਗਸਤ ਦੇ ਅੰਕ ਦੀ ਰਿਪੋਰਟ ਅਨੁਸਾਰ ਇਹ ਦਰਸਾਇਆ ਗਿਆ ਹੈ ਕਿ, ਕਿਉਂਕਿ ਘੱਟ ਵਜ਼ਨ ਦੇ ਜੰਮਣ ਵਾਲੇ ਬੱਚਿਆਂ ਨੂੰ ਬਚਪਣ ਵਿੱਚ ਹੀ ਨਹੀਂ ਸਗੋਂ ਪ੍ਰੌੜ ਉਮਰ ਵਿੱਚ ਵੀ ਸਿਹਤ ਸਮੱਸਿਆਵਾਂ ਦਾ ਜ਼ਿਆਦਾ ਖਤਰਾ ਹੁੰਦਾ ਹੈ, ਇਸ ਲਈ ਡਾਕਟਰਾਂ ਨੂੰ ਜੇਰ ਦਾ ਆਕਾਰ ਮਾਪਦਿਆਂ ਹੋਇਆਂ ਬੱਚੇ ਦੇ ਜਨਮ ਲੈਣ ਤੋਂ ਪਹਿਲਾਂ ਸਾਧਾਰਣ ਵਧਾਰੇ ਨੂੰ ਮੁੜ ਸਹੀ ਹਾਲਤ ਵਿੱਚ ਲਿਆਉਣ ਲਈ ਕਦਮ ਚੁੱਕਣੇ ਚਾਹੀਦੇ ਹਨ। ਵੈਸਟ ਇੰਡੀਜ਼ ਦੀ ਕਿੰਗਸਟਨ ਅਤੇ ਜਨਮਾਈਕਾ ਯੂਨੀਵਰਸਿਟੀ ਵਿੱਚ ਡਾ.ਟੇਰੈਂਸ ਈ.ਫੋਰੇਸਟਰ ਨੇ ਕਿਹਾ, "ਜੇਰ ਦੇ ਅਕਾਰ ਨੂੰ ਸੌਖਿਆਂ ਮਾਪਣ ਸਬੰਧੀ ਤਕਨੀਕ ਦਾ ਪ੍ਰਚੱਲਣ ਸਾਇੰਸਦਾਨਾਂ ਨੂੰ ਜੇਰ ਦੇ ਅਕਾਰ ਨੂੰ ਛੋਟਾਪਣ ਅਤੇ ਭਰੂਣ ਦੇ ਅਕਾਰ ਨੂੰ ਤਹਿ ਕਰਨ ਵਾਲੇ ਮਿਲਾਪੀਆਂ ਦੇ ਸ਼ੁਰੂਆਤੀ ਨਿਸ਼ਾਨਾਂ ਬਾਰੇ ਅਤੇ ਪੈਦਾਇਸ਼ ਤੋਂ ਮਗਰਲੇ ਜੀਵਨ ਬਾਰੇ ਖੋਜ ਕਰਨ ਵਿੱਚ ਮੱਦਦ ਕਰੇਗੀ।"

ਠੀਕ ਹੁਣ ਤੱਕ ਦੇ ਇਸ ਅਧਿਐਨ ਵਿੱਚ ਇਹ ਮਾਪਣ ਵਾਲਾ ਢੰਗ ਸਿਰਫ ਗਰਭ ਠਹਿਰਣ ਤੋਂ ਵੀਹਵੇਂ ਹਫਤੇ ਬਾਦ ਦੇ ਛੋਟੇ ਸਮੇਂ ਬਾਅਦ ਹੀ ਅਮਲ ਵਿਚ ਲਿਆਂਦਾ ਜਾਣਾ ਯੋਗ ਹੈ। ਘੱਟ ਵਜ਼ਨ ਵਾਲੇ ਸ਼ਿਸ਼ੂ ਨੂੰ ਠੀਕ ਵਜ਼ਨ ਵਾਲੇ ਬੱਚਿਆਂ ਨਾਲੋਂ ਬਾਲਕੀ ਉਮਰ ਅਤੇ ਮੁਢਲੀ ਅੱਲੜ੍ਹ ਉਮਰ ਵਿੱਚ ਸਿਹਤ ਸਮੱਸਿਆਵਾਂ ਦਾ ਜ਼ਿਆਦਾ ਖਤਰਾ ਰਹਿੰਦਾ ਹੈ ਅਤੇ ਕੁੱਝ ਖੋਜ ਤਾਂ ਘੱਟ ਵਜ਼ਨ ਵਾਲੀ ਪੈਦਾਇਸ਼ ਕਰਕੇ ਪ੍ਰੌੜ ਉਮਰ ਵਿੱਚ ਸ਼ੂਗਰ, ਖੂਨ ਦਾ ਵਧਦਾ ਦਬਾਅ ਅਤੇ ਦਿਲ ਦੀਆਂ ਬਿਮਾਰੀਆਂ ਦੇ ਸਬੰਧ ਵੱਲ ਵੀ ਸੰਕੇਤ ਕਰਦੀ ਹੈ।

ਅਲਟਰਾਸਾਊਂਡ ਪਰਖ ਡਾਕਟਰ ਨੂੰ ਬੱਚੇਦਾਨੀ ਅੰਦਰਲੇ ਭਰੂਣ ਦੇ ਆਕਾਰ ਨੂੰ ਮਾਪਣ ਦੇ ਯੋਗ ਬਣਾਉਂਦਾ ਹੈ, ਪ੍ਰੰਤੂ ਫੋਰੈਸਟਰ ਅਤੇ ਉਸਦੇ ਸਾਥੀ ਇਹ ਜਾਨਣ ਵਿਚ ਲੱਗੇ ਹੋਏ ਹਨ ਕਿ ਕੀ ਜੇਰ ਦਾ ਆਕਾਰ (ਗਰਭ-ਕੋਸ਼ ਅੰਦਰਲਾ ਤਾਣਾ-ਬਾਣਾ ਜਿਹੜਾ ਮਾਂ ਤੋਂ ਭਰੂਣ ਨੂੰ ਗਿਜ਼ਾ ਪਹੁੰਚਾਉਂਦਾ ਹੈ) ਪੈਦਾਇਸ਼ ਹੋਣ ਵੇਲੇ ਦੇ ਵਜ਼ਨ ਦੀ ਪਹਿਲਾਂ ਹੀ ਪਤਾ ਦੇ ਸਕਦਾ ਹੈ।

***2. ਬਨਾਉਟੀ ਪਲਾਜ਼ਮਾ ਦੀ ਖੋਜ ਕਰ ਲਈ***

ਨਵੀਂ ਦਿੱਲੀ, (ਭਾਸ਼ਾ) - ਹਸਪਤਾਲਾਂ 'ਚ ਖੂਨ ਨਾ ਮਿਲਣ ਕਾਰਨ ਹੁਣ ਕਿਸੇ ਨੂੰ ਦਮ ਨਹੀਂ ਤੋੜਨਾ ਪਵੇਗਾ ਤੇ ਨਾ ਹੀ ਉਨ੍ਹਾਂ ਨੂੰ ਪਲਾਜ਼ਮਾ ਲਈ ਦਰ-ਦਰ ਭਟਕਣਾ ਪਵੇਗਾ ਕਿਉਂਕਿ ਵਿਗਿਆਨੀਆਂ ਨੇ ਨਾ ਸਿਰਫ ਬਨਾਉਟੀ ਪਲਾਜ਼ਮਾ ਬਣਾਉਣ ਵਿਚ ਸਫਲਤਾ ਹਾਸਲ ਕਰ ਲਈ ਹੈ, ਬਲਕਿ ਇਹ ਪਲਾਜ਼ਮਾ ਜੀਵਾਣੂ ਅਤੇ ਕਿਸੇ ਵੀ ਰੋਗਾਣੂ ਤੋਂ ਰਹਿਤ ਹੈ।

ਵਿਗਿਆਨੀਆਂ ਨੇ ਇਸ ਬਨਾਉਟੀ ਪਲਾਜ਼ਮਾ ਦਾ ਨਾਂ ਵੋਲਪਲੈਕਸ ਰੱਖਿਆ ਹੈ। ਇਸਨੂੰ ਮਰੀਜ਼ਾਂ ਦੇ ਅਸਾਨੀ ਨਾਲ ਚੜ੍ਹਾਇਆ ਜਾ ਸਕਦਾ ਹੈ। ਇਹ ਗਾਵਾਂ ਦੇ ਕੋਬਾਜੇਨ ਉਤਕ ਤੋਂ ਪ੍ਰਾਪਤ ਜ਼ਿਲੇਟਨ ਤੋਂ ਬਣਾਇਆ ਗਿਆ ਹੈ। ਇਸਨੂੰ ਠੋਸ ਤੋਂ ਬਦਲ ਕੇ ਤਰਲ ਰੂਪ ਦਿੱਤਾ ਗਿਆ ਹੈ ਅਤੇ ਜਿਸਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਜੀਵਾਣੂ ਹੋਰ ਕਿਸੇ ਵੀ ਰੋਗਾਣੂ ਤੋਂ ਮੁਕਤ ਹਨ। ਇਹ ਬਨਾਉਟੀ ਪਲਾਜ਼ਮਾਂ ਵਿਸ਼ੇਸ਼ ਕਰਕੇ ਉਨ੍ਹਾਂ ਵਿਕਾਸਸ਼ੀਲ ਦੇਸ਼ਾਂ ਲਈ ਬਹੁਤ ਹੀ ਉਪਯੋਗੀ ਸਿੱਧ ਹੋਵੇਗਾ, ਜਿਥੇ ਹਸਪਤਾਲਾਂ 'ਚ ਦੁਰਘਟਨਾਵਾਂ ਦੇ ਸ਼ਿਕਾਰ ਮਰੀਜ਼ਾਂ, ਐਮਰਜੰਸੀ ਵਿਭਾਗ, ਗਹਿਰੀ ਖੋਜ ਵਾਲੇ ਕੇਂਦਰਾਂ, ਐਂਬੂਲੈਂਸਾਂ ਅਤੇ ਕਲੀਨਿਕਾਂ ਆਦਿ ਵਿਚ ਖੂਨ ਦੀ ਕਾਫੀ ਜ਼ਰੂਰਤ ਪੈਂਦੀ ਹੈ ਤੇ ਖੂਨ ਨਹੀਂ ਮਿਲਦਾ। ਖੂਨ ਵਿਚ ਲਾਲ ਤੇ ਸਫੈਦ ਗ੍ਰੰਥੀਆਂ, ਜਿਸ ਤਰਲ ਪਦਾਰਥ ਵਿਚ ਤੈਰਦੀਆਂ ਹਨ, ਉਨ੍ਹਾਂ ਨੂੰ ਪਲਾਜ਼ਮਾਂ ਕਿਹਾ ਜਾਂਦਾ ਹੈ। ..........(ਜੱਗ ਬਾਣੀ ਚੋਂ)

ਦੁਨੀਆਂ 'ਚ ਜਿੰਨਾ ਖੂਨ ਖਰਾਬਾ ਧਰਮ ਦੇ ਠੇਕੇਦਾਰਾਂ ਨੇ ਕੀਤਾ ਹੈ, ਸ਼ਾਇਦ ਕਿਸੇ ਹੋਰ ਨੇ ਕੀਤਾ ਹੋਵੇ। ਸਚਾਈ ਤਾਂ ਇਹ ਹੈ ਕਿ ਧਰਤੀ ਦੇ ਸੁਰਗ ਨੂੰ ਧਰਮ ਦੀ ਓਟ ਲੈ ਕੇ ਹੀ ਉਜਾੜਿਆ ਗਿਆ ਹੈ ਤੇ ਜਿਹੜਾ ਧਰਮ ਮਨੁੱਖ ਨੂੰ ਮਨੁੱਖ ਤੋਂ ਜੁਦਾ ਕਰੇ, ਮੁਹੱਬਤ ਦੀ ਥਾਂ ਨਫ਼ਰਤ ਵਧਾਵੇ, ਅੰਧ-ਵਿਸ਼ਵਾਸ਼ ਦਾ ਹੌਂਸਅਲਾ ਵਧਾ ਕੇ ਬੌਧਿਕ ਉਨਤੀ 'ਚ ਰੁਕਾਵਟ ਬਣ, ਦਿਮਾਗਾਂ ਨੂੰ ਖੁੰਢਾ ਕਰ ਦੇਵੇ, ਉਹ ਮੇਰਾ ਧਰਮ ਕਦੇ ਵੀ ਨਹੀਂ ਹੋ ਸਕਦਾ...ਰੱਬ ਨੂੰ ਰੱਬ ਨਾਲ ਲੜਾ ਕੇ ਮੇਰੇ ਸੁਰਗ ਨੂੰ ਨਰਕ ਬਣਾਉਣ ਵਾਲੀ ਹਰ ਤਾਕਤ ਦਾ ਸਫਾਇਆ ਕਰ ਕੇ, ਮਨੁੱਖ ਨੂੰ ਵਰਗਹੀਣ ਸਮਾਜ ਵੱਲ ਵਧਾਉਣ ਵਾਲਾ ਹਰ ਕਦਮ, ਮੇਰਾ ਧਰਮ ਹੈ।

...ਸ਼ਹੀਦ ਭਗਤ ਸਿੰਘ



# ਜਗਿਆਸਾ

***?ਸੂਰਜ ਦੀ ਗਰਮੀ ਕਿਵੇਂ ਨਾਪੀ ਜਾਂਦੀ ਹੈ***

.....ਸੁਰਜੀਤ ਸਿੰਘ ਐਫ.ਸੀ.ਆਈ.ਕੋਟਕਪੂਰਾ

- ਤਾਪਮਾਨ ਨੂੰ ਮਿਣਨ ਦੇ ਕਈ ਤਰੀਕੇ ਹਨ। ਸਭ ਤੋਂ ਜ਼ਿਆਦਾ ਪ੍ਰਚੱਲਤ ਪਾਰੇ ਵਾਲਾ ਥਰਮਾਮੀਟਰ ਹੁੰਦਾ ਹੈ। ਪਰੰਤੂ ਪਾਰੇ ਵਾਲੇ ਥਰਮਾਮੀਟਰ ਨਾਲ 357° ਸੈਂਟੀਗ੍ਰੇਡ ਤੋਂ ਜ਼ਿਆਦਾ ਤਾਪਮਾਨ ਨਹੀਂ ਮਿਣਿਆ ਜਾ ਸਕਦਾ। ਇਸ ਤੋਂ ਜ਼ਿਆਦਾ ਤਾਪਮਾਨ ਮਿਣਨ ਲਈ, ਜਿਸ ਤਰਾਂ ਭੱਠੀਆਂ ਵਗੈਰਾ ਲਈ ਪਾਇਰੋਮੀਟਰ (Pyrometer) ਦੀ ਵਰਤੋਂ ਕੀਤੀ ਜਾਂਦੀ ਹੈ। ਸੂਰਜ ਦੇ ਤਾਪਮਾਨ ਨੂੰ ਮਿਣਨ ਲਈ ਇਕ ਹੋਰ ਵਿਧੀ ਵਰਤੀ ਜਾਂਦੀ ਹੈ। ਇਸ ਸਿਧਾਂਤ ਅਨੁਸਾਰ ਕੋਈ ਵੀ ਗਰਮ ਵਸਤੂ ਵੱਧ ਤੋਂ ਵੱਧ ਊਰਜਾ ਪੈਦਾ ਕਰਨ ਵੇਲੇ ਜੋ ਰੰਗ ਛੱਡਦੀ ਹੈ, ਉਹ ਉਸ ਗਰਮ ਵਸਤੂ ਦੇ ਤਾਪਮਾਨ ਨਾਲ ਸਿੱਧੇ ਤੌਰ 'ਤੇ ਸੰਬਧਿਤ ਹੁੰਦੀ ਹੈ। ਇਹ ਵੇਨ(Wen)ਦੇ ਸਿਧਾਂਤ ਵਜੋਂ ਜਾਣਿਆ ਜਾਂਦਾ ਤੱਥ ਹੈ। ਸੂਰਜ ਦੀ ਰੋਸ਼ਨੀ ਅਨੇਕਾਂ ਰੰਗਾਂ ਦਾ ਮਿਸ਼ਰਣ ਹੈ। ਜਦੋਂ ਸੂਰਜ ਦੀ ਧੁੱਪ ਦੀ ਰੰਗ-ਪੱਟੀ ਦਾ ਵਿਸ਼ਲੇਸ਼ਣ ਕੀਤਾ ਜਾਂਦਾ ਹੈ ਤਾਂ ਇਸ ਕੰਮ ਲਈ ਵਿਸ਼ੇਸ਼ ਯੰਤਰ ਬੋਲੋਮੀਟਰ(Bolometers)ਵਰਤਿਆ ਜਾਂਦਾ ਹੈ ਅਤੇ ਸੂਰਜ ਦੀ ਇਸ ਰੰਗ-ਪੱਟੀ ਦੇ ਹਰੇ ਰੰਗ ਉਪਰ ਵੱਧ ਤੋਂ ਵੱਧ ਤੀਖਣਤਾ ਦਿਖਾਈ ਦਿੰਦੀ ਹੈ। ਵੇਨ ਦੇ ਇਸ ਸਿਧਾਂਤ ਤੋਂ ਅਸੀਂ ਸੂਰਜ ਦੇ ਸਤਹਿ ਦੇ ਤਾਪਮਾਨ 5800°K ਮਾਪਿਆ ਗਿਆ ਹੈ।

***? ਭੁਚਾਲਾਂ ਦਾ ਮਿਣਤੀ ਕਿਵੇਂ ਕੀਤੀ ਜਾਂਦੀ ਹੈ।***

....ਅਮਰਦੀਪ ਮੀਸਾ, ਡੁਲੱਥ (ਯੂ.ਐਸ.ਏ.)

- ਭੁਚਾਲਾਂ ਦੀ ਮਿਣਤੀ ਇਸ ਦੀ ਮਾਤਰਾ ਜਾਂ ਤੀਖਣਤਾ ਦੇ ਕੋਣ ਤੋਂ ਕੀਤੀ ਜਾਂਦੀ ਹੈ। ਮਾਤਰਾ(Magnitude) ਦੀ ਗਿਣਤੀ, ਭੁਚਾਲ ਦੇ ਸੋਮੇ, ਜਿੱਥੋਂ ਉਹ ਪੈਦਾ ਹੋਇਆ ਹੁੰਦਾ ਹੈ, ਦੀ ਸ਼ਕਤੀ ਦੇ ਆਧਾਰ ਤੇ ਕੀਤੀ ਜਾਂਦੀ ਹੈ।ਇਸ ਨੂੰ ਰਿਕਟਰ ਸਕੇਲ ਦੇ ਹਿਸਾਬ ਨਾਲ 8 ਨੁਕਤੇ ਸਕੇਲ ਨਾਲ ਮਾਪਿਆ ਜਾਂਦਾ ਹੈ। ਇਕ ਅਮਰੀਕੀ ਭੂ-ਭੌਤਿਕ ਵਿਗਿਆਨੀ ਚਾਰਲਸ ਰਿਕਟਰ ਨੇ 1935 ਵਿੱਚ ਇਕ ਮਾਪ-ਯੰਤਰ ਤਿਆਰ ਕੀਤਾ ਜਿਸ ਨਾਲ ਭੁਚਾਲ ਦੀ ਸ਼ਕਤੀ ਦੇ ਹਿਸਾਬ ਨਾਲ ਇਸ ਨੂੰ ਅੰਕ ਦਿੱਤੇ ਜਾਂਦੇ ਹਨ। ਇਸ ਲਈ ਇਕ ਯੰਤਰ Seismograph ਹੁੰਦਾ ਹੈ ਜੋ ਭੁਚਾਲ ਦੀ ਧਰਤੀ ਉਪਰਲੀ ਗਤੀ ਨੂੰ ਜਾਨਣ ਲਈ ਵਰਤਿਆ ਜਾਂਦਾ ਹੈ।

ਤੀਖਣਤਾ ਭੁਚਾਲ ਦੇ ਸਥਾਨਕ ਅਸਰ ਨੂੰ ਦੇਖਕੇ ਜਾਣੀ ਜਾਂਦੀ ਹੈ, ਅਤੇ ਇਹ ਤੀਖਣਤਾ ਭੁਚਾਲ ਦੇ ਸੋਮੇ ਤੋਂ, ਵਿੱਥ ਦੇ ਵੱਧ ਜਾਂ ਘੱਟ ਹੋਣ ਅਨੁਸਾਰ ਹੁੰਦੀ ਹੈ। ਤੀਖਣਤਾ (Intensity) ਦਾ ਮਾਪ ਮਰਕਲੀ ਸਕੇਲ ਅਨੁਸ਼ਾਰ ਪਤਾ ਲਾਇਆ ਜਾਂਦਾ ਹੈ। ਮਰਕਲੀ ਇਟਲੀ ਦਾ ਭੁਚਾਲ ਵਿਗਿਆਨੀ ਸੀ। ਉਸਨੇ ਤੀਖਣਤਾ ਮਾਪਣ ਦਾ ਯੰਤਰ ਈਜਾਦ ਕੀਤਾ ਸੀ। ਇਸ ਵਿਚ ਕਾਫੀ ਸੋਧਾਂ ਹੋਈਆਂ ਹਨ। ਪਰ ਫਿਰ ਵੀ ਇਸ ਨੂੰ Modified Mercalli Intensity Scale (M.M.) ਵਜੋਂ ਜਾਣਿਆ ਜਾਂਦਾ ਹੈ। ਇਸ ਅਨੁਸਾਰ ਭੁਚਾਲਾਂ ਨੂੰ 12 ਸ਼੍ਰੇਣੀਆਂ ਵਿੱਚ ਵੰਡਿਆ ਜਾਂਦਾ ਹੈ ਜੋ 1 (ਜਿੰਨੇ ਕੁ ਭੁਚਾਲ ਬਾਰੇ ਸਾਰਿਆਂ ਨੂੰ ਪਤਾ ਨਹੀਂ ਲਗਦਾ) ਤੋਂ 12 ਤਕ ਹਨ (ਜਿਸ ਵਿਚ ਪੂਰਨ ਤਬਾਹੀ ਹੋ ਜਾਂਦੀ ਹੈ)।

***? ਸਾਡੇ ਇਲਾਕੇ ਵਿੱਚ ਇੱਕ ਅਜਿਹਾ ਬੱਚਾ ਪੈਦਾ ਹੋਇਆ ਹੈਜਿਸਦੇ ਇੱਕ ਛੋਟੀ ਜਿਹੀ ਪੂਛ ਹੈ ਕੁਝ ਲੋਕਾਂ ਵੱਲੋਂ ਇਸਨੂੰ ਹਨੂਮਾਨ ਦਾ ਅਵਤਾਰ ਮੰਨਿਆ ਜਾ ਰਿਹਾ ਹੈ। ਇਸ ਵਰਤਾਰੇ ਦੀ ਵਿਆਖਿਆ ਕੀਤੀ ਜਾਵੇ।***

ਇੱਕ ਪਾਠਕ ਪਿੰਡ ਮੱਲਵਾਲਾ (ਫਿਰੋਜਪੁਰ)

- ਇਸ ਵਰਤਾਰੇ ਨੂੰ ਸਰੀਰ-ਵਿਗਿਆਨਕ ਭਾਸ਼ਾ ਵਿੱਚ ਪਿਤਰੀ ਸਮਾਨਤਾ (Atavism) ਵਜੋਂ ਜਾਣਿਆ ਜਾਂਦਾ ਹੈ। ਸਾਡੇ ਵੱਡੇ ਵਡੇਰਿਆਂ ਦੇ ਕਈ ਲੱਛਣ ਜੋ ਲੁਪਤ ਹੋ ਚੁੱਕੇ ਹਨ ਜਾਂ ਛੋਟੇ ਹੋ ਗਏ ਹਨ ਕਈ ਵਾਰ ਮੁੜ ਪ੍ਰਗਟ ਹੋ ਜਾਂਦੇ ਹਨ। ਇਸ ਪਿਤਰੀ ਸਮਾਨਤਾ ਦੀਆਂ ਕਈ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ ਜਿਵੇਂ ਪਸ਼ਆਂ ਵਾਂਗ ਕਿਸੇ ਬੰਦੇ ਵੱਲੋਂ ਆਪਣਾ ਕੰਨ ਹਿਲਾ ਲੈਣਾ ਜਾਂ ਕਿਸੇ ਬੰਦੇ ਦੇ ਮੂਹਰਲੇ ਦੋ ਦੰਦ ਕੁੱਤੇ ਵਾਂਗ ਵਧੇ ਹੋਣੇ। ਅਜਿਹੇ ਦੰਦਾਂ ਵਾਲਾ ਇੱਕ ਵਿਅਕਤੀ ਡਿਸਕਵਰੀ ਚੈਨਲ ਤੇ ਵੀ ਦਿਖਾਇਆ ਗਿਆ ਸੀ ਜੋ ਆਮ ਬੰਦਿਆਂ ਵਾਲੀ ਖੁਰਾਕ ਦੀ ਥਾਂ ਜਿਉਂਦੇ ਕਾਕਰੋਚ ਖਾਂਦਾ ਦਿਖਾਇਆ ਗਿਆ। ਕਈ ਬੰਦਿਆਂ ਦੇ ਸਾਰੇ ਪਿੰਡੇ ਉਪਰ ਰਿੱਛ ਵਾਂਗ ਬਹੁਤ ਸੰਘਣੇ ਵਾਲ ਹੋਣੇ ਇਸੇ ਤਰਾਂ ਕਦੇ ਕਦੇ ਕਈ ਬੱਚਿਆਂ ਦੇ ਛੋਟੀ ਜਿਹੀ ਪੂਛ ਹੁੰਦੀ ਹੈ ਜੋ ਸਾਨੂੰ ਸਾਡੇ ਪੂਛ ਵਾਲੇ ਵੱਡ ਵਡੇਰਿਆਂ ਨਾਲ ਜੋੜਦੀ ਹੈ। ਇਸਨੂੰ ਹਨੂੰਮਾਨ ਦੇ ਅਵਤਾਰ ਧਾਰਨ ਨਾਲ ਜੋੜਨਾ ਸਿਰੇ ਦੀ ਮੂਰਖਤਾ ਹੈ। ਅਜਿਹੇ ਕਦੇ ਕਦਾਈਂ ਵਾਪਰਨ ਵਾਲ ਵਰਤਾਰੇ ਜਾਨਣ-ਸਮਝਣ ਲਈ ਹੁੰਦੇ ਹਨ ਨਾ ਕਿ ਅੱਖਾਂ ਮੀਚ ਕੇ ਪੂਜਣ ਲਈ।

*ਸਾਡੇ ਵਿਗਿਆਨੀ :*

# ਜੇ.ਸੀ.ਬੋਸ

10 ਮਈ 1901 ਨੂੰ ਲੰਡਨ ਵਿਚ ਰਾਇਲ ਸੁਸਾਇਟੀ ਦਾ ਹਾਲ ਸਿਰਕੱਢ ਵਿਗਿਆਨੀਆਂ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਸੀ । ਉਹ ਜਗਦੀਸ਼ ਚੰਦਰ ਬੋਸ ਨੂੰ ਇਹ ਦਰਸਾਉਣ ਲਈ ਤਜਰਬੇ ਕਰਦਿਆਂ ਦੇਖ ਰਹੇ ਸਨ ਕਿ ਪੌਦਿਆਂ ਵਿਚ ਵੀ ਸੰਵੇਦਨਾ ਹੁੰਦੀ ਹੈ ।

ਉਹਨੇ ਕਈ ਤਜਰਬੇ ਕੀਤੇ । ਉਹਨਾਂ ਵਿਚੋਂ ਇਕ ਇਹ ਸੀ : ਇਕ ਅਤਿਅੰਤ ਸੰਵੇਦਨਸ਼ੀਲ ਯੰਤਰ ਇਕ ਪੌਦੇ ਨਾਲ ਜੋੜਿਆ ਗਿਆ । ਇਹ ਯੰਤਰ ਪੌਦਿਆਂ ਦੀ ਅੰਦਰੂਨੀ ਗਤੀ ਦੇਖਣ ਲਈ ਬੋਸ ਦੀ ਹੀ ਇਕ ਕਾਢ ਸੀ । ਪੌਦਾ ਜੜ੍ਹਾਂ ਸਮੇਤ ਬੜੀ ਸਾਵਧਾਨੀ ਨਾਲ ਪੁੱਟਿਆ ਗਿਆ ਅਤੇ ਇਕ ਜ਼ਹਿਰ, ਬਰੋਮਾਈਡ, ਵਾਲੇ ਭਾਂਡੇ ਵਿਚ ਤਣੇ ਤੱਕ ਡੋਬ ਦਿੱਤਾ ਗਿਆ । ਬੋਸ ਪੂਰੇ ਧਿਆਨ ਨਾਲ ਇਕ ਪਰਦੇ ਉਤੇ ਪ੍ਰਕਾਸ਼ ਦੇ ਇਕ ਟਿਮਕਣੇ ਵੱਲ ਦੇਖਣ ਲਗਿਆ । ਇਹਨੇ ਪੌਦੇ ਦੀ ਅੰਦਰੂਨੀ ਗਤੀ ਦਰਸਾਉਣੀ ਸੀ । ਹੋਰ ਸਾਰੇ ਵੀ ਉਸੇ ਟਿਮਕਣੇ ਵੱਲ ਦੇਖ ਰਹੇ ਸਨ ।

ਇਹ ਟਿਮਕਣਾ ਪੌਦੇ ਦੀ ਅੰਦਰਲੀ ਗਤੀ ਨੂੰ ਕੰਧ-ਘੜੀ ਦੇ ਪੈਂਡੂਲਮ ਵਾਂਗ ਸੱਜੇ-ਖੱਬੇ ਇਕਸਾਰ ਗਤੀ ਵਜੋਂ ਦਰਸਾ ਰਿਹਾ ਸੀ । ਫੇਰ ਸੱਜੇ-ਖੱਬੇ ਦੀ ਇਸ ਗਤੀ ਵਿਚ ਵਿਘਣ ਪੈਣ ਲਗਿਆ । ਛੇਤੀ ਹੀ ਇਹ ਟਿਮਕਣਾ ਬੁਰੀ ਤਰ੍ਹਾਂ ਕੰਬਿਆ ਅਤੇ ਫੇਰ ਅਚਾਨਕ ਰੁਕ ਗਿਆ । ਇਹ ਲਗਭਗ ਉਸੇ ਪ੍ਰਕਾਰ ਸੀ ਜਿਵੇਂ ਜ਼ਹਿਰ ਖੁਆਈ ਵਾਲਾ ਚੂਹਾ ਪਹਿਲਾਂ ਔਖੇ-ਔਖੇ ਸਾਹ ਲੈਂਦਾ ਹੈ ਅਤੇ ਮੌਤ ਵਿਰੁੱਧ ਆਪਣੇ ਸੰਘਰਸ਼ ਵਿਚ ਆਪਣੀਆਂ ਲੱਤਾਂ ਤੇ ਪੂਛ ਝਟਕਦਾ ਹੈ । ਇਹ ਪੌਦਾ ਜ਼ਹਿਰ ਕਾਰਨ ਮਰ ਗਿਆ ਸੀ ।

ਤਜਰਬੇ ਮਗਰੋਂ ਜ਼ੋਰਦਾਰ ਤਾੜੀਆਂ ਵੱਜੀਆਂ । ਪਰ ਕੁੱਝ ਸਰੀਰ-ਕਿਰਿਆ-ਵਿਗਿਆਨੀ, ਜੋ ਜੀਵਤ ਸਰੀਰ ਦੇ ਅੰਦਰ ਵਾਪਰਨ ਵਾਲੇ ਅਮਲਾਂ ਦਾ ਅਧਿਐਨ ਕਰਦੇ ਸਨ, ਖੁਸ਼ ਨਾ ਹੋਏ । ਬੋਸ, ਜੋ ਇਕ ਭੌਤਿਕ-ਵਿਗਿਆਨੀ ਸੀ, ਉਹਨਾਂ ਦੇ ਖੇਤਰ ਵਿਚ ਇਕ ਦਖਲਬਾਜ਼ ਤਾਂ ਸੀ ਹੀ, ਉਹਨੇ ਆਪਣੇ ਤਜਰਬਿਆਂ ਨਾਲ ਉਥੇ ਹਾਜ਼ਰ ਕੁਝ ਸਿਰਕੱਢ ਸਰੀਰ-ਕਿਰਿਆ-ਵਿਗਿਆਨੀਆਂ ਦੇ ਪ੍ਰਸਿੱਧ ਸਿਧਾਂਤਾਂ ਵਿਚ ਵੀ ਗੜਬੜ ਪੈਦਾ ਕਰ ਦਿੱਤੀ ਸੀ । ਉਹ ਬੋਸ ਦੇ ਇਸ ਨਿਰਣੇ ਦੀ ਅਲੋਚਨਾ ਕਰ ਰਹੇ ਸਨ ਕਿ "ਧਾਤਾਂ ਵਿਚ ਜੀਵਨ ਹੁੰਦਾ ਹੈ" ।...

ਉਹਦਾ ਜਨਮ ਮੇਮਨ ਸਿੰਘ, ਜੋ ਹੁਣ ਬੰਗਲਾਦੇਸ਼ ਵਿਚ ਹੈ, ਵਿਚ 30 ਨਵੰਬਰ 1898 ਨੂੰ ਹੋਇਆ ਸੀ । ਉਹ ਅਜਿਹੇ ਘਰ ਵਿਚ ਪਲਿਆ ਜਿਸ ਉਤੇ ਭਾਰਤੀ ਪ੍ਰੰਪਰਾ ਅਤੇ ਸਭਿਆਚਾਰ ਦਾ ਡੂੰਘਾ ਪ੍ਰਭਾਵ ਸੀ ।...ਉਹਦਾ ਇਹ ਵਿਸ਼ਵਾਸ਼ ਬਣ ਗਿਆ ਕਿ "ਸੱਚੀ ਸਫਲਤਾ ਹਾਰ ਵਿਚੋਂ ਜਨਮਦੀ ਹੈ" ।

ਜਦੋਂ ਉਹ ਕਲਕੱਤੇ ਦੇ ਸੇਂਟ ਜ਼ੇਵੀਅਰ ਸਕੂਲ ਵਿਚ ਦਾਖਲ ਹੋਇਆ,...ਯੂਰਪੀ ਅਤੇ ਐਂਗਲੋ-ਇੰਡੀਅਨ ਵਿਦਿਆਰਥੀ ਆਪਣੇ ਵਿਚਕਾਰ ਇਕ ਪੇਂਡੂ ਮੁੰਡਾ ਦੇਖ ਕੇ ਚਾਂਭਲ ਗਏ । ਉਹਨਾਂ ਵਿਚੋਂ ਇਕ ਚੈਂਪੀਅਨ ਮੁੱਕੇਬਾਜ਼ ਸੀ । ਉਹ ਜਗਦੀਸ਼ ਨੂੰ ਡਰਾਉਂਦਾ-ਧਮਕਾਉਂਦਾ ਰਹਿੰਦਾ । ਇਕ ਦਿਨ ਜਗਦੀਸ਼ ਟਾਕਰੇ ਵਿਚ ਕਿਵੇਂ-ਨਾ-ਕਿਵੇਂ ਜਿੱਤ ਹੀ ਗਿਆ । ਇਸ ਪਿੱਛੋਂ ਉਹਦੇ ਹਮ-ਜਮਾਤੀ ਉਹਦਾ ਸਤਿਕਾਰ ਕਰਨ ਲੱਗੇ ।..

1885 ਵਿਚ ਉਹ ਬੀ.ਐਸ.ਸੀ. ਅਤੇ ਪ੍ਰਕਿਰਤਕ ਵਿਗਿਆਨ ਵਿਚ ਆਨਰਜ਼ ਦੀ ਡਿਗਰੀ ਲੈ ਕੇ ਵਿਦੇਸ਼ੋਂ ਪਰਤਿਆ । ਉਹਨੂੰ ਕਲਕੱਤਾ ਦੇ ਪ੍ਰੈਜ਼ੀਡੈਂਸੀ ਕਾਲਜ ਵਿਚ ਲੈਕਚਰਾਰ ਲੱਗਣ ਦੀ ਪੇਸ਼ਕਸ਼ ਕੀਤੀ ਗਈ । ਪਰ ਤਨਖਾਹ ਗੋਰੇ ਲੈਕਚਰਾਰਾਂ ਨਾਲੋਂ ਅੱਧੀ ਮਿਲਣੀ ਸੀ । ਉਹਨੇ ਪਦਵੀ ਪ੍ਰਵਾਨ ਕਰ ਲਈ ਪਰ ਰੋਸ ਵਜੋਂ ਤਨਖਾਹ ਲੈਣ ਤੋਂ ਇਨਕਾਰ ਕਰ ਦਿੱਤਾ । ਤਿੰਨ ਸਾਲਾਂ ਮਗਰੋਂ..ਉਹਨੂੰ ਕਾਲਜ ਵਿਚ ਲੱਗਣ ਦੀ ਤਾਰੀਖ ਤੋਂ ਪੂਰੀ ਤਨਖਾਹ ਦੇ ਦਿੱਤੀ ਗਈ ।

ਇਸ ਪ੍ਰਕਾਰ ਬੋਸ ਨੇ ਬੜੀਆਂ ਮੁਸ਼ਕਿਲਾਂ ਸਹਿ ਕੇ ਨਿਆਂ ਲਈ ਲੜਨਾ ਸਿਖਿਆ ਸੀ । ਸੋ ਜਦੋਂ ਰਾਇਲ ਸੁਸਾਇਟੀ ਦੇ ਸਰੀਰ-ਕਿਰਿਆ-ਵਿਗਿਆਨੀਆਂ ਨੇ ਉਹਦੀ ਆਲੋਚਨਾ ਕੀਤੀ । ਉਹਨੇ ਉਹਨਾਂ ਦੀ ਵੰਗਾਰ ਪ੍ਰਵਾਨ ਕਰ ਲਈ ।.... ਦੋ ਸਾਲਾਂ ਦੀ ਸਖਤ ਖੋਜ ਮਗਰੋਂ ਉਹਨੇ ਇਕ ਨਿਬੰਧ "ਜੀਵਤ ਅਤੇ ਅਣਜੀਵਤ ਵਸਤਾਂ ਵਿਚ ਪ੍ਰਤਿਕਰਮ" ਪ੍ਰਕਾਸ਼ਿਤ ਕਰਵਾਇਆ । ਇਸ ਨਾਲ ਰਾਇਲ ਸੁਸਾਇਟੀ ਨੇ ਪ੍ਰਵਾਨ ਕਰ ਲਿਆ ਕਿ ਉਹ ਠੀਕ ਹੈ । ਉਹਦਾ ਭਾਸ਼ਨ, ਜੋ ਪਹਿਲਾਂ ਛਾਪਣ ਤੋਂ ਰੋਕ ਲਿਆ ਗਿਆ ਸੀ, ਛਾਪਿਆ ਗਿਆ ਅਤੇ ਸਾਰੀ ਦੁਨੀਆਂ ਵਿਚ ਭੇਜਿਆ ਗਿਆ । ਬੋਸ ਇਕ ਸੰਸਾਰ-ਪ੍ਰਸਿੱਧ ਵਿਗਿਆਨੀ ਬਣ ਗਿਆ । ਪੌਦਿਆਂ ਦੇ ਸਰੀਰ-ਕਿਰਿਆ-ਵਿਗਿਆਨ ਦੇ ਖੇਤਰ ਵਿਚ ਖੋਜ ਸਹਿਜੇ-ਸਹਿਜੇ ਵੱਖ-ਵੱਖ ਦੇਸ਼ਾਂ ਵਿਚ ਹੱਥ ਲਈ ਜਾਣ ਲੱਗੀ । ਕਈ ਹੋਰ ਸਨਮਾਨਾਂ ਤੋਂ ਇਲਾਵਾ ਉਹਨੂੰ 1920 ਵਿਚ ਰਾਇਲ ਸੁਸਾਇਟੀ ਦਾ ਫੈਲੋ ਚੁਣਿਆ ਗਿਆ ।



ਆਪਣੀ 36ਵੀਂ ਵਰ੍ਹੇਗੰਢ ਦੇ ਮੌਕੇ ਉਤੇ ਬੋਸ ਨੇ ਆਪਣੇ ਆਪ ਨੂੰ ਨਿਰੋਲ ਖੋਜ ਪ੍ਰਤੀ ਸਮਰਪਿਤ ਕਰਨ ਦਾ ਫੈਸਲਾ ਕੀਤਾ । ਹਾਈਨਰਿਖ ਹਰਜ਼ ਅਤੇ ਉਹਦੇ ਵਾਰਿਸਾਂ ਬਾਰੇ ਆਲੀਵਰ ਲਾਜ ਦੇ ਨਿਬੰਧ ਨੇ ਉਹਨੂੰ ਏਨੀਂ ਪ੍ਰੇਰਨਾ ਦਿੱਤੀ ਕਿ ਉਹਨੇ ਇਸ ਸਬੰਧੀ ਖੋਜ ਕਰਨੀ ਸ਼ੁਰੂ ਕਰ ਦਿੱਤੀ ਜਿਸਨੂੰ ਅੱਜ "ਰੈਡੀਓ-ਤਰੰਗਾਂ" ਕਿਹਾ ਜਾਂਦਾ ਹੈ । ਭਾਵੇਂ ਕਾਲਜ ਨੇ ਨਾ ਉਹਨੂੰ ਕੋਈ ਸਹੂਲਤ ਦਿੱਤੀ, ਨਾ ਧਨ, ਉਹਨੇ ਲੋੜੀਂਦਾ ਸਾਜ਼-ਸਮਾਨ ਤਿੰਨ ਮਹੀਨਿਆਂ ਵਿਚ ਹੀ ਬਣਾ ਲਿਆ ਅਤੇ ਖੋਜ ਸ਼ੁਰੂ ਕਰ ਦਿੱਤੀ । ਧਾਤ ਖਰਾਦਣ ਦੀ ਅਤੇ ਲੱਕੜ ਦੇ ਕੰਮ ਦੀ ਸਿਖਲਾਈ, ਜੋ ਉਹਨੇ ਗਭਰੇਟ ਉਮਰ ਵਿਚ ਪ੍ਰਾਪਤ ਕੀਤੀ ਸੀ, ਉਹਦੇ ਬਹੁਤ ਕੰਮ ਆਈ । ਮਗਰੋਂ ਇਸੇ ਸਿਖਲਾਈ ਨੇ ਉਹਨੂੰ ਪੌਦਿਆਂ ਦੇ ਅਧਿਐਨ ਲਈ ਕਈ ਸੰਵੇਦਨਸ਼ੀਲ ਔਜ਼ਾਰ ਬਣਾਉਣ ਦੇ ਸਮਰੱਥ ਬਣਾਇਆ ।

ਭਾਵੇਂ ਬੋਸ ਇਕ ਦੂਤ-ਵਿਗਿਆਨੀ ਵਜੋਂ ਵਧੇਰੇ ਪ੍ਰਸਿੱਧ ਹੈ, ਉਹ ਇਕ ਮਹਾਨ ਭੌਤਿਕ-ਵਿਗਿਆਨੀ ਵੀ ਸੀ । ਉਹਨੂੰ ਵਾਜਬ ਤੌਰ 'ਤੇ ਬੇਤਾਰ ਟੈਲੀਗਰਾਫੀ ਦਾ ਕਾਢਦਾਰ ਕਿਹਾ ਜਾ ਸਕਦਾ ਹੈ । 1895 ਵਿਚ, ਭਾਵ ਗੁਗਲੀਲਮੋ ਮਾਰਕੋਨੀ ਵਲੋਂ ਆਪਣੀ ਕਾਢ ਪੇਟੈਂਟ ਕਰਵਾਏ ਜਾਣ ਤੋਂ ਇਕ ਸਾਲ ਪਹਿਲਾਂ, ਉਹਨੇ ਇਹਦਾ ਕੰਮ ਕਰਨਾ ਆਮ ਲੋਕਾਂ ਨੂੰ ਦਿਖਾ ਦਿਤਾ ਸੀ । ਉਹ ਪਹਿਲਾ ਵਿਗਿਆਨੀ ਸੀ ਜਿਸਨੇ ਨਿਕ-ਤਰੰਗਾਂ - ਬਹੁਤ ਹੀ ਘੱਟ ਵੇਵਲੈਂਥ ਵਾਲੀਆਂ ਰੇਡੀਓ ਤਰੰਗਾਂ- ਪੈਦਾ ਕਰਨ ਵਾਲਾ ਯੰਤਰ ਤਿਆਰ ਕੀਤਾ । ਇਹਦੇ ਨਾਲ ਹੀ ਉਹਨੇ ਇਹ ਨਿਕ-ਤਰੰਗਾਂ ਸਭ ਤੋਂ ਪਹਿਲਾਂ ਪਦਾਰਥਾਂ ਦੀ ਬਣਤਰ ਸਮਝਣ ਲਈ ਵਰਤੀਆਂ । ਉਹਦਾ ਬਣਾਇਆ ਹੋਇਆ ਇਕ ਯੰਤਰ, ਜਿਸਨੂੰ ਹੁਣ "ਵੇਵਗਾਈਡ" ਕਿਹਾ ਜਾਂਦਾ ਹੈ, ਕਈ ਸੂਖਮ ਇਲੈਕਟਰਾਨਿਕ ਅਤੇ ਨਿਊਕਲੀਅਰ ਮਸ਼ੀਨਾਂ ਦਾ ਇਕ ਜ਼ਰੂਰੀ ਭਾਗ ਬਣਦਾ ਹੈ ।

ਬੋਸ ਨੇ ਇਕ ਅਤਿਅੰਤ ਸੰਵੇਦਨਸ਼ੀਲ "ਕੋਹਿਰਰ" ਵੀ ਤਿਆਰ ਕੀਤਾ । ਇਹ ਰੇਡੀਓ-ਤਰੰਗਾਂ ਪਛਾਣਨ ਵਾਲਾ ਯੰਤਰ ਹੁੰਦਾ ਹੈ । ਅਸਲ ਵਿਚ ਇਹ ਇਸ ਯੰਤਰ ਸਬੰਧੀ ਉਹਦੀ ਵਿਆਪਕ ਖੋਜ ਕਰਕੇ ਹੀ ਸੀ ਕਿ ਉਹ ਭੌਤਿਕ-ਵਿਗਿਆਨ ਤੋਂ ਧਾਤਾਂ ਅਤੇ ਫੇਰ ਪੌਦਿਆਂ ਦੇ ਅਧਿਐਨ ਵੱਲ ਤੁਰਿਆ । ਉਹਨੇ ਦੇਖਿਆ ਕਿ ਕੋਹਿਰਰ ਦੀ ਕਾਰਗਰਤਾ ਉਸ ਸਮੇਂ ਘਟ ਜਾਂਦੀ ਹੈ ਜਦੋਂ ਉਹਨੂੰ ਲੰਮੇ ਸਮੇਂ ਲਈ ਲਗਾਤਾਰ ਵਰਤਿਆ ਜਾਂਦਾ ਹੈ । ਦੂਜੇ ਸ਼ਬਦਾਂ ਵਿਚ, ਉਹ ਥੱਕ ਜਾਂਦਾ ਹੈ । ਤੇ,ਬਿਨਾਂ-ਸ਼ੱਕ, ਜਦੋਂ ਉਹਨੇ ਯੰਤਰ ਨੂੰ ਕੁਝ ਆਰਾਮ ਕਰਨ ਦਿੱਤਾ, ਉਹਨੇ ਆਪਣੀ ਕਾਰਗਰਤਾ ਫੇਰ ਪ੍ਰਾਪਤ ਕਰ ਲਈ ।...

ਬੋਸ ਨੇ ਕਈ ਬਹੁਤ ਸੂਖਮ ਯੰਤਰਾਂ ਦੀ ਕਾਢ ਵੀ ਕੱਢੀ । ਸਭ ਤੋਂ ਵੱਧ ਕਮਾਲ ਦਾ ਯੰਤਰ ਸੀ ਕਰੈਸਕੋਗਰਾਫ । ਇਹ ਪੌਦੇ ਦੀ ਵਧਣ ਦੀ ਦਰ ਨੂੰ ਮਾਪਣ ਵਾਲਾ ਯੰਤਰ ਸੀ । ਇਹ ਯੰਤਰ ਕਿੰਨਾ ਸੂਖਮ ਸੀ, ਇਸ ਦਾ ਅੰਦਾਜ਼ਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਇਹ ਪੌਦੇ ਦੇ ਅਜਿਹੇ ਵਾਧੇ ਨੂੰ ਵੀ ਮਾਪ ਸਕਦਾ ਸੀ ਜੋ ਘੋਗੇ ਦੇ ਤੁਰਨ ਦੀ ਰਫ਼ਤਾਰ ਦਾ ਵੀਹ ਹਜ਼ਾਰਵਾਂ ਹਿੱਸਾ ਹੋਵੇ ।

ਬੋਸ ਇਸ ਸਿੱਟੇ ਉਤੇ ਕਿ ਪੌਦਿਆਂ...ਵਿਚ ਜੀਵਨ ਹੁੰਦਾ ਹੈ, ਜੀਵਤ ਵਸਤਾਂ ਦੇ ਬਿਜਲਈ ਲੱਛਣ ਦੇ ਆਧਾਰ ਉਤੇ ਪੁੱਜਿਆ । ਜਦੋਂ ਸਰੀਰ ਦਾ ਕੋਈ ਅੰਗ ਪੀੜ ਮਹਿਸੂਸ ਕਰਦਾ ਹੈ, ਨਸਾਂ ਇਸ ਤੋਂ ਬਿਜਲਈ ਸੰਕੇਤ ਸੂਚਨਾ ਲਈ ਦਿਮਾਗ ਤੱਕ ਲੈ ਜਾਂਦੀਆਂ ਹਨ । ਇਸੇ ਪ੍ਰਕਾਰ ਜਦੋਂ ਹੱਥ ਹਿਲਾਉਣ ਦੀ ਲੋੜ ਹੋਵੇ, ਦਿਮਾਗ ਅਜਿਹਾ ਕਰਨ ਦਾ ਆਦੇਸ਼ ਇਕ ਬਿਜਲਈ ਸੰਕੇਤ ਰਾਹੀਂ ਭੇਜਦਾ ਹੈ । ਇਸੇ ਪ੍ਰਕਾਰ ਹੀ ਜਾਨਵਰਾਂ ਵਿਚ ਵੀ ਦਿਮਾਗ, ਪੱਠੇ ਅਤੇ ਦਿਲ ਬਿਜਲਈ ਸੰਕੇਤਾਂ ਅਨੁਸਾਰ ਕੰਮ ਕਰਦੇ ਹਨ । ਬੋਸ ਨੇ ਪ੍ਰਯੋਗਾਂ ਰਾਹੀਂ ਦਿਖਾਇਆ ਕਿ ਭਾਵੇਂ ਪੌਦਿਆਂ ਦੇ ਦਿਮਾਗ, ਪੱਠੇ ਜਾਂ ਦਿਲ ਨਹੀਂ ਹੁੰਦੇ, ਉਹਨਾਂ ਵਿਚ ਛੋਟੇ-ਛੋਟੇ ਸੈਲ ਅਜਿਹੇ ਹੁੰਦੇ ਹਨ ਜੋ ਇਸੇ ਢੰਗ ਨਾਲ ਕੰਮ ਕਰਦੇ ਹਨ । ਪੌਦੇ ਅਤੇ ਜਾਨਵਰ ਵਲੋਂ ਦਿਖਾਏ ਜਾਂਦੇ ਪ੍ਰਤਿਕਰਮ ਵਿਚ ਇਕੋ-ਇਕ ਫ਼ਰਕ ਸਮੇਂ ਦਾ ਹੁੰਦਾ ਹੈ । ਪੌਦਾ ਪ੍ਰਤਿਕਰਮ ਦਰਸਾਉਣ ਲਈ ਲੰਮਾ ਸਮਾਂ ਲੈਂਦਾ ਹੈ ।

ਭਾਵੇਂ ਬੋਸ ਨੇ ਆਪਣੇ ਬਹੁਤੇ ਤਜਰਬੇ ਦੇਸ ਵਿਚ, ਕਲਕੱਤੇ ਵਿਚ ਕੀਤੇ, ਬਹੁਤੇ ਦੇਸਵਾਸੀਆਂ ਨੇ ਉਹਨਾਂ ਦਾ ਮਹੱਤਵ ਨਾ ਸਮਝਿਆ ।...ਦੇਸ਼ ਵਿਚ ਉਹਦੇ ਕਾਰਜ ਦੀ ਪ੍ਰਸੰਸਾ ਉਸ ਸਮੇਂ ਹੀ ਕੀਤੀ ਗਈ ਜਦੋਂ ਪੱਛਮੀ ਸੰਸਾਰ ਨੇ ਉਹਦੀ ਮਹੱਤਤਾ ਪ੍ਰਵਾਨ ਕੀਤੀ ।

ਬੋਸ 23 ਨਵੰਬਰ 1937 ਨੂੰ ਪੂਰਾ ਹੋਇਆ । ਇਸ ਤੋਂ ਪਹਿਲਾਂ ਉਸਨੇ ਕਲਕੱਤੇ ਵਿਖੇ ਬੋਸ ਇੰਸਟੀਚਿਊਟ ਸਥਾਪਿਤ ਕਰ ਦਿੱਤੀ ਸੀ । ਉਸ ਸਮੇਂ ਇਹ ਮੁੱਖ ਤੌਰ ਉਤੇ ਪੌਦਿਆਂ ਦੇ ਅਧਿਐਨ ਨੂੰ ਸਮਰਪਿਤ ਸੀ । ਅੱਜ ਇਸ ਸੰਸਥਾ ਵਿਖੇ ਕਈ ਹੋਰ ਸਬੰਧਿਤ ਵਿਸ਼ਿਆਂ ਦੀ ਖੋਜ ਵੀ ਹੋ ਰਹੀ ਹੈ ।

**ਸੋਧਾਂ :**

ਪਿਛਲੇ ਅੰਕ ਵਿੱਚ ਲਾਈ ਮੈਂਬਰਸ਼ਿੱਪ ਵਿੱਚ ਸੋਧ :- ਨੰ:639 ਤੇ ਕਮਾਂ. ਦੀ ਥਾਂ ਕਾਮਰੇਡ, ਨੰ:640 ਤੇ ਛਪੇ ਘਰ ਨੰ:19942ਦੀ ਥਾਂ 14942 ਅਤੇ ਲੜੀ ਨੰ:644 ਦੀ ਥਾਂ ਤੇ ਨੰ:623 ਪੜ੍ਹਿਆ ਜਾਵੇ ।

## ਆਓ ਜਾਦੂ ਸਿੱਖੀਏ :

ਇੱਕ ਬੋਤਲ ਜੋ ਉਪਰ ਥੱਲੇ ਜਾਂਦੀ ਰਸਤੇ ਵਿਚ ਰੁਕਦੀ ਜਾਂਦੀ ਤੁਹਾਡਾ ਕਹਿਣਾ ਮੰਨਦੀ ਹੈ।

ਬੱਚਿਓ, ਉਂਝ ਤਾਂ ਪਹਿਲਾਂ ਵੀ ਇਹ ਲਿਖਿਆ ਗਿਆ ਕਿ ਜਾਦੂ ਦੀ ਆਈਟਮ ਕੋਈ ਵੀ ਵੱਡੀ ਜਾਂ ਛੋਟੀ ਨਹੀਂ ਹੁੰਦੀ। ਕੇਵਲ ਆਈਟਮ ਦੀ ਪੇਸ਼ਕਾਰੀ ਹੀ ਇਸ ਨੂੰ ਉਤਮ ਬਣਾਉਂਦੀ ਹੈ। ਇਸ ਵਾਰ ਦੀ ਆਈਟਮ ਵੀ ਬਹੁਤ ਸਾਦੀ ਤੇ ਰੋਚਕ ਹੈ। ਇਕ ਬੋਤਲ ਜੋ ਉਪਰ ਜਾਂਦੀ, ਹੇਠਾਂ ਵੱਲ ਆਉਂਦੀ ਅਤੇ ਜਿੱਥੇ ਤੁਸੀਂ ਕਹੋ ਰਸਤੇ ਵਿਚ ਵੀ ਰੁਕ ਜਾਂਦੀ ਹੈ, ਹੈ ਨਾ ਕਮਾਲ ਦੀ ਗੱਲ।

ਪੇਸ਼ਕਾਰੀ: ਇਕ ਬੋਤਲ ਦਰਸ਼ਕਾਂ ਨੂੰ ਦਿਖਾਓ ਜਿਸ ਦੇ ਹੇਠਾਂ ਅਤੇ ਢੱਕਣ ਵਿਚ ਸੁਰਾਖ ਕਰਕੇ ਇਕ ਧਾਗਾ ਲੰਘਾਇਆ ਹੋਇਆ ਹੈ (ਚਿੱਤਰ ਨੰ:1)। ਇਸ ਧਾਗੇ ਉਪਰ ਬੋਤਲ ਚਲਦੀ ਹੈ। ਸਭ ਤੋਂ ਪਹਿਲਾਂ ਬੋਤਲ ਨੂੰ ਉਲਟਾ ਕਰਕੇ ਲਟਕਾਓ (ਚਿੱਤਰ ਨੰ:2)। ਧਾਗੇ ਦੇ ਦੋਨਾਂ ਸਿਰਿਆਂ ਨੂੰ ਕਸ ਕੇ ਫੜੋ ਅਤੇ ਉਪਰ ਕਹੋ ਕਿ ਹੁਣ ਬੋਤਲ ਉਪਰ ਜਾਏਗੀ। ਕਹੋ ਕਿ ਚੱਲ ਉਪਰ ਚੱਲ ਉਪਰ। ਹੌਲੀ ਹੌਲੀ ਹੇਠਾਂ ਵਾਲਾ ਹੱਥ ਉਪਰ ਲੈ ਜਾਓ ਅਤੇ ਉਪਰ ਵਾਲਾ ਹੱਥ ਹੇਠਾਂ ਲੈ ਆਓ। ਇਸ ਨੂੰ ਦੇਖ ਕੇ ਸਾਰੇ ਹੱਸ ਪੈਣਗੇ ਕਿ ਜਾਦੂ ਤਾਂ ਕੋਈ ਨਹੀਂ ਹੋਇਆ ਇਹ ਤਾਂ ਹੇਠਲਾ ਹੱਥ ਉਪਰ ਕਰ ਦਿੱਤਾ ਤੇ ਉਪਰਲਾ ਹੇਠਾਂ। ਫਿਰ ਦੁਬਾਰਾ ਕਹੋ ਹੁਣ ਹੇਠਾਂ ਚੱਲ-ਚੱਲ-ਚੱਲ ਤੇ ਫਿਰ ਉਪਰਲਾ ਹੱਥ ਹੇਠਾਂ ਤੇ ਹੇਠਲਾ ਉਪਰ ਕਰ ਦਿਓ। ਹੁਣ ਹੇਠਲਾ ਹੱਥ ਛੱਡ ਦਿਓ ਤੇ ਬੋਤਲ ਨੂੰ ਲਟਕਣ ਦਿਓ। ਹੁਣ ਉਹਨਾਂ ਨੂੰ ਕਹੋ ਕਿ ਝੁਰਲੂ....ਤਰਕ ਸ਼ੂ...,ਮੰਤਰ ਆਦਿ ਕੁਝ ਵੀ ਜੋ ਤੁਸੀਂ ਲਾਉਣਾ ਹੈ। ਅਸਲ ਜਾਦੂ ਫਿਰ ਸ਼ੁਰੂ ਹੋਵੇਗਾ। ਕੋਈ ਵੀ ਵਸਤੂ ਚੁੱਕਕੇ ਬੋਤਲ ਉਪਰ ਦੀ ਤਿੰਨ ਵਾਰ ਘੁਮਾਓ ਅਤੇ ਕਹੋ ਕਿ ਜਾਦੂ ਲੱਗ ਗਿਆ। ਹੁਣ ਬੋਤਲ ਨੂੰ ਪਹਿਲਾਂ ਵਾਂਗ ਹੀ ਹੇਠਲਾ ਹੱਥ ਉਪਰ ਤੇ ਉਤਲਾ ਹੱਥ ਹੇਠਾਂ ਕਰ ਲਓ। ਹੁਣ ਉਪਰ ਗਈ ਬੋਤਲ ਨੂੰ ਕਹੋ ਕਿ ਚੱਲ ਹੇਠਾਂ, ਬੋਤਲ ਆਪਣੇ ਆਪ ਹੇਠਾਂ ਵੱਲ ਨੂੰ ਤੁਰਨਾ ਸ਼ੁਰੂ ਕਰ ਦੇਵੇਗੀ। ਰਸਤੇ ਵਿੱਚ ਜਿੱਥੇ ਕਹੋਗੇ ਬੋਤਲ ਰੁਕ, ਉਹ ਰੁਕ ਜਾਵੇਗੀ। ਫਿਰ ਹੇਠਾਂ ਆਈ ਬੋਤਲ ਨੂੰ ਕਹੋ ਕਿ ਚਲ ਉਪਰ - ਚਲ - ਚਲ ਤਾਂ ਬੋਤਲ ਉਪਰ ਨੂੰ ਚਲਣਾ ਸ਼ੁਰੂ ਕਰ ਦੇਵੇਗੀ। ਉਪਰ ਨੂੰ ਜਾਂਦੀ ਬੋਤਲ ਵੀ ਰਸਤੇ ਵਿਚ ਰੋਕੀ ਜਾ ਸਕਦੀ ਹੈ। ਅਜਿਹਾ ਦੋ ਤਿੰਨ ਵਾਰ ਦਹੁਰਾਓ।

ਵਿਆਖਿਆ ਤੇ ਤਿਆਰੀ : ਇਕ ਪਲਾਸਟਿਕ ਦੀ ਬੋਤਲ ਜੋ ਪਾਰਦਰਸ਼ੀ ਨਾ ਹੋਵੇ (ਜਾਂ ਉਸ ਨੂੰ ਰੰਗ ਕਰ ਲਓ) ਉਸ ਦੇ ਢੱਕਣ ਵਿੱਚ ਇਕ ਸੁਰਾਖ ਕਰੋ ਅਤੇ ਇਕ ਆਪਣੀ ਸ਼ਰਟ ਦਾ ਬਟਨ ਲੈ ਕੇ ਉਸ ਦੇ ਇਕ ਸੁਰਾਖ ਵਿਚ ਧਾਗਾ ਬੰਨ ਕੇ ਢੱਕਣ ਵਿਚ ਸੁਰਾਖ ਵਿਚ ਦੀ ਲੰਘਾ ਲਓ। ਬਟਨ ਢੱਕਣ ਦੇ ਅੰਦਰਲੇ ਪਾਸੇ ਹੋਵੇਗਾ। ਹੁਣ ਬੋਤਲ ਦੇ ਥੱਲੇ ਵਿੱਚ ਦੋ ਸੁਰਾਖ ਕਰਨੇ ਹਨ, ਇੱਕ ਬੋਤਲ ਦੇ ਬਿਲਕੁਲ ਥੱਲੇ ਦੇ ਵਿਚਕਾਰ ਅਤੇ ਦੂਸਰਾ ਥੱਲੇ ਦੇ ਇਕ ਪਾਸੇ। ਹਣ ਇਕ ਹੋਰ ਧਾਗਾ ਲਓ ਜਿਸ ਦੇ ਹੇਠਾਂ ਗੰਢ ਮਾਰ ਕੇ ਪਾਸੇ ਵਾਲੇ ਛੇਕ ਵਿਚ ਦੀ ਬੋਤਲ ਦੇ ਅੰਦਰ ਲੰਘਾਓ ਅਤੇ ਧਾਗੇ ਨੂੰ ਢੱਕਣ ਵਿਚਲੇ ਬਟਨ ਦੇ ਦੂਸਰੇ (ਹੇਠਲੇ) ਸੁਰਾਖ ਵਿਚਦੀ ਲੰਘਾ ਕੇ ਥੱਲੇ ਦੇ ਵਿਚਕਾਰਲੇ ਛੇਕ ਵਿਚ ਦੀ ਹੇਠਾਂ ਕੱਢ ਲਓ। ਹੇਠਲੇ ਅਤੇ ਉਪਰਲੇ ਸਿਰਿਆਂ ਤੇ ਕੋਈ ਲੱਕੜੀ ਜਾਂ ਫੜਨ ਵਾਸਤੇ ਕੁਝ ਵੀ ਬੰਨ ਦਿਓ। ਬੋਤਲ ਦਾ ਢੱਕਣ ਬੰਦ ਕਰੋ। ਆਈਟਮ ਤਿਆਰ ਹੈ (ਚਿੱਤਰ ਨੰ :3)। ਹੁਣ ਜਦੋਂ ਤੁਸੀਂ ਧਾਗਾ ਖਿੱਚੋਗੇ ਤਾਂ ਬੋਤਲ ਉਪਰ ਚਲੀ ਜਾਵੇਗੀ। ਧਾਗਾ ਢਿੱਲਾ ਛੱਡਣ ਤੇ ਬੋਤਲ ਹੇਠਾਂ ਨੂੰ ਚਲਦੀ ਜਾਵੇਗੀ। ਆਪਣੀ ਪ੍ਰੈਕਟਿਸ ਨਾਲ ਇਸ ਨੂੰ ਵਧੇਰੇ ਰੋਚਿਕ ਬਣਾ ਸਕਦੇ ਹੋ।

ਸਾਵਧਾਨੀਆਂ : 1. ਧਾਗਾ ਖਿੱਚਣ ਸਮੇਂ ਉਪਰਲੇ ਹੱਥ ਦੀ ਵਰਤੋਂ ਕਰਨੀ ਹੈ ਕਿਉਂਕਿ ਜੇਕਰ ਹੇਠਲਾ ਸਿਰਾ ਖਿੱਚੋ ਤਾਂ ਪਤਾ ਚਲੇਗਾ ਕਿ ਧਾਗਾ ਖਿੱਚਿਆ ਜਾ ਰਿਹਾ ਹੈ।

2. ਮੰਤਰ ਲਾਉਣ ਦਾ ਦਿਖਾਵਾ ਕਰਦੇ ਸਮੇਂ ਬੋਤਲ ਚਿੱਤਰ ਨੰ.2 ਅਨੁਸਾਰ ਹੇਠਾਂ ਹੋਵੇ ਤਾਂ ਵਧੇਰੇ ਪ੍ਰਭਾਵ ਦੇਵੇਗੀ।



(ਚਿੱਤਰ ਨੰ : 1) (ਚਿੱਤਰ ਨੰ : 2) (ਚਿੱਤਰ ਨੰ : 3)



## ਹੱਡ ਬੀਤੀਆਂ - ਜੱਗ ਬੀਤੀਆਂ

### 1.ਮਾੜੀ ਦਾ ਭਗਤ ਇਕ ਪਖੰਡੀ:

ਇਹ ਗੱਲ 30.3.2001 ਦੀ ਹੈ। ਸ਼ਾਮ ਸਿੰਘ ਜੋ ਕਿ ਪਿੰਡ ਡੰਗੋਰੇ ਦਾ ਰਹਿਣ ਵਾਲਾ ਹੈ ਉਸ ਦੀ ਮੱਝ ਬਿਮਾਰ ਹੋ ਗਈ। ਬਿਮਾਰੀ ਦੀ ਹਾਲਤ ਵਿਚ ਕਈ ਦਿਨ ਰਹੀ। ਉਨ੍ਹਾਂ ਡਾਕਟਰ ਪਾਸੋਂ ਇਲਾਜ ਕਰਵਾਇਆ ਪਰ ਕੋਈ ਫ਼ਰਕ ਨਾ ਪਿਆ। ਡਾਕਟਰ ਨੇ ਉਨ੍ਹਾਂ ਨੂੰ ਖੇਤੀਬਾੜੀ ਯੂਨੀਵਰਸਿਟੀ ਵਿਚ ਭੇਜ ਦਿੱਤਾ। ਜਦ ਯੂਨੀਵਰਸਿਟੀ ਵਿਚ ਮੱਝ ਲੈ ਗਏ ਉਨਾਂ ਡਾਕਟਰਾਂ ਨੇ ਕਿਹਾ ਕਿ ਮੱਝ ਦੇ ਅੰਦਰ ਲੋਹਾ ਹੈ ਪਰ ਹਸਪਤਾਲ ਦੀ ਐਕਸਰੇ ਮਸ਼ੀਨ ਖਰਾਬ ਹੋਣ ਕਰਕੇ ਉਹ ਐਕਸਰੇ ਨਾ ਕਰ ਸਕੇ। ਮੱਝ ਨੂੰ ਵਾਪਸ ਘਰ ਪਿੰਡ ਡੰਗੋਰੇ ਲੈ ਆਏ। ਉਸ ਮੱਝ ਨੂੰ ਮੈਂ ਵੀ ਦੇਖਿਆ। ਮੱਝ ਦੇ ਦਿਲ ਦੇ ਹੇਠਾਂ ਕੁਬਲੇ ਵਿਚ ਪਾਣੀ ਭਰਿਆ ਹੋਇਆ ਸੀ ਜਿਸ ਤੋਂ ਮੈਂ ਵੀ ਉਸ ਨੂੰ ਕਿਹਾ ਕਿ ਇਸ ਦੇ ਅੰਦਰ ਲੋਹਾ ਹੈ ਕਿਉਂਕਿ ਇਹੀ ਨਿਸ਼ਾਨੀ ਹੁੰਦੀ ਹੈ ਲੋਹਾ ਖਾਦੇ ਦੀ।

ਸ਼ਾਮ ਸਿੰਘ ਨੂੰ ਕਿਸੇ ਨੇ ਦੱਸ ਪਾਈ ਕਿ ਪਿੰਡ ਨਾਭੇ ਦਾ ਇਕ ਮਾੜੀ ਦਾ ਭਗਤ ਹੈ ਜਿਹੜਾ ਅੰਦਰੋਂ ਲੋਹਾ ਜਾਂ ਹੋਰ ਕੋਈ ਚੀਜ਼ ਮੰਤਰ ਨਾਲ ਕੱਢ ਦਿੰਦਾ ਹੈ। ਇਹ ਨਾਭਾ ਪਿੰਡ ਰਾਜਪੁਰਾ ਤੋਂ ਚੰਡੀਗੜ੍ਹ ਸੜਕ ਤੇ ਸਥਿਤ ਹੈ। ਜਿਹੜਾ ਕਿ ਪਿੰਡ ਡੰਗੋਰੇ ਤੋਂ 115 ਕਿਲੋਮੀਟਰ ਹੈ। ਸ਼ਾਮ ਸਿੰਘ ਪਹਿਲਾਂ ਹੀ ਪ੍ਰੇਸ਼ਾਨ ਸੀ ਕਿਉਂਕਿ ਮੱਝ ਕਾਫੀ ਚੰਗੀ ਤੇ ਮਹਿੰਗੀ ਸੀ। ਸ਼ਾਮ ਸਿੰਘ ਪੁਛਦਾ ਪੁਛਦਾ ਉਸ ਬਾਬੇ ਕੋਲ ਪਹੁੰਚ ਗਿਆ। ਉਸ ਬਾਬੇ ਦਾ ਨਾਮ ਸਰਜੀਤ ਸਿੰਘ ਸੀ ਜਿਸ ਨੂੰ ਲੋਕ ਸੀਤਾ ਕਹਿੰਦੇ ਹਨ। ਜਦੋਂ ਸ਼ਾਮ ਸਿੰਘ ਮਾੜੀ ਦੇ ਭਗਤ ਨੂੰ ਮਿਲਿਆ, ਉਸਨੂੰ ਆਪਦੀ ਸਾਰੀ ਗੱਲ ਦੱਸੀ ਤਾਂ ਉਸ ਨੇ ਕਿਹਾ ਕਿ ਮੱਝ ਉਪਰੋਂ ਕਣਕ ਦੇ ਦਾਣੇ ਛੁਆਕੇ ਲਿਆਓ ਮੈਂ ਫਿਰ ਦੱਸ ਸਕਦਾ ਹਾਂ ਕਿ ਮੱਝ ਨੇ ਕੀ ਖਾਦਾ ਹੋਇਆ। ਸ਼ਾਮ ਸਿੰਘ ਉਥੋਂ ਵਾਪਸ ਪਰਤਿਆ। ਮੱਝ ਉਪਰੋਂ ਦਾਣੇ ਛੁਆਕੇ ਲੈ ਗਿਆ। ਜਦ ਪਖੰਡੀ ਸੀਤੇ ਪਾਸ ਗਿਆ ਤਾਂ ਉਸ ਨੇ ਮਾੜੀ ਤੇ ਮੱਥਾ ਟੇਕਿਆ ਤੇ ਦਾਣਿਆਂ ਨੂੰ ਦੇਖ ਕੇ ਦੱਸਿਆ ਕਿ ਮੱਝ ਨੇ ਤਾਂ ਕੱਚ ਖਾਧਾ ਹੋਇਆ ਹੈ, ਹਾਂ ਮੈਂ ਕੱਢ ਸਕਦਾ ਹਾਂ, ਚਿੱਟੇ ਰੰਗ ਦਾ ਕੱਚ ਹੈ, ਮੈਨੂੰ ਦਾਣਿਆਂ ਦੇ ਵਿਚ ਦਿਸ ਰਿਹਾ ਹੈ। ਸ਼ਾਮ ਸਿੰਘ ਉਸ ਨੂੰ ਆਪਣੀ ਮਰੂਤੀ ਕਾਰ ਤੇ ਲੈ ਕੇ ਆਪਣੇ ਪਿੰਡ ਵਲ ਚਲ ਪਿਆ। ਭਗਤ ਨੇ ਰਸਤੇ ਵਿਚ ਸ਼ਰਾਬ ਦੀ ਮੰਗ ਕੀਤੀ। ਉਸ ਨੂੰ ਇਕ ਬੋਤਲ ਵਧੀਆ ਸ਼ਰਾਬ ਦੀ ਦਿਤੀ ਗਈ। ਰਸਤੇ ਵਿਚ ਹੋਟਲ ਤੇ ਪਾਣੀ ਲਈ ਰੁਕੇ। ਉਹ ਬੋਤਲ ਪੀ ਗਿਆ। ਜਦ ਘਰ ਆਏ, ਮੱਝ ਦਿਖਾਈ ਤਾਂ ਕਹਿੰਦਾ ਇਸ ਦੀਆਂ ਕੁੱਖਾਂ ਤੋਂ ਦੱਬ ਲਓ ਇਸ ਦੇ ਅੰਦਰ ਕੱਚ ਸੀ ਮੈਂ ਕੱਢ ਦਿੱਤਾ ਹੈ। ਹੁਣ ਤੁਹਾਡੀ ਮੱਝ ਬਚ ਗਈ। ਜਦ ਉਸ ਨੂੰ ਕਿਹਾ ਕਿੱਥੇ ਹੈ ਕੱਚ ਤਾਂ ਇਕ ਛੋਟਾ ਜਿਹਾ ਚਿੱਟੇ ਕੱਚ ਦਾ ਟੁਕੜਾ ਉਸ ਦੇ ਪੈਰਾਂ ਵਿਚ ਪਿਆ ਸੀ। ਕੱਚ ਕੱਢਣ ਤੋਂ ਬਾਅਦ ਉਸਨੂੰ ਰਾਤ ਰਹਿਣ ਲਈ ਕਿਹਾ ਪਰ ਉਹ ਨਾ ਮੰਨਿਆ ਅਤੇ 300 ਰੁਪੈ ਦੀ ਮੰਗ ਕੀਤੀ। ਭਗਤ ਨੂੰ ਉਸ ਦੇ ਪਿੰਡ ਛੱਡ ਆਏ। ਮੱਝ ਮਾਲਕ ਨੇ ਮੈਨੂੰ ਫੋਨ ਕੀਤਾ ਕਿ ਆਪਣੀ ਮੱਝ ਦੇ ਅੰਦਰ ਕੱਚ ਸੀ, ਅਸੀਂ ਇਕ ਮਾੜੀ ਦਾ ਭਗਤ ਲਿਆਂਦਾ ਸੀ ਉਹ ਕੱਢ ਗਿਆ। ਹੁਣ ਆਪਣੀ ਮੱਝ ਬਚ ਗਈ, ਕੱਚ ਕੱਢ ਦਿੱਤਾ ਹੈ। ਅਸੀਂ ਤਾਂ ਉਸ ਦਾ ਬਹੁਤ ਸ਼ੁਕਰ ਕਰਦੇ ਹਾਂ। ਮੈਂ ਉਸ ਟਾਈਮ ਫੋਨ ਤੇ ਕਿਹਾ ਕਿ ਇਹ ਤਾਂ ਪਖੰਡੀ ਸੀ ਜਿਹੜਾ ਤੈਨੂੰ ਲੁੱਟਕੇ ਲੈ ਗਿਆ ਹੋਣਾ। ਸਵੇਰੇ 7 ਵਜੇ ਸ਼ਾਮ ਸਿੰਘ ਦਾ ਫੋਨ ਆਇਆ ਕਿ ਮੱਝ ਮਰ ਗਈ। ਮੈਂ ਉਸ ਨੂੰ ਕਿਹਾ ਕਿ ਮੈਂ ਤਾਂ ਤੈਨੂੰ ਰਾਤ ਹੀ ਦੱਸਿਆ ਸੀ ਕਿ ਉਹ ਠੱਗ ਸੀ, ਉਹ ਫਿਰ ਵੀ ਮੰਨਣ ਲਈ ਤਿਆਰ ਨਹੀਂ ਸੀ। ਉਹ ਕਹਿੰਦਾ ਮੈਂ ਉਸ ਭਗਤ ਨੂੰ ਮਾੜਾ ਨਹੀਂ ਕਹਿਣਾ, ਮੈਂ ਫਿਰ ਕਿਹਾ ਕਿ ਮੈਂ ਤਾਂ ਉਸ ਨੂੰ ਮਾੜਾ ਕਹਿੰਦਾ ਹਾਂ ਤੇ ਠੱਗ ਵੀ। ਇੰਨੇ ਨੂੰ ਮੱਝ ਚੱਕਣੇ ਵਾਲੇ ਆ ਗਏ। ਉਹ ਕਹਿੰਦਾ ਆਪਾਂ ਉਸ ਦੇ ਅੰਦਰ ਦੇਖਣਾ ਹੈ ਕਿ ਕੀ ਸੀ, ਜੇ ਲੋਹਾ ਨਿਕਲ ਆਇਆ ਤਾਂ ਸਮਝਾਂਗਾ ਕਿ ਮਾੜੀ ਦਾ ਭਗਤ ਇਕ ਪਖੰਡੀ ਸੀ ਪਰ ਜੇ ਲੋਹਾ ਨਾ ਨਿਕਲਿਆ ਤਾਂ ਨਹੀਂ। ਮੈਂ ਤੇ ਸ਼ਾਮ ਸਿੰਘ ਦੋਨੋਂ ਹੀ ਕਰੰਗਾਹਾੜੀ ਵਿਚ ਪਹੁੰਚ ਗਏ। ਉਨਾਂ ਖੱਲ ਲਾਉਣ ਵਾਲਿਆਂ ਨੂੰ ਕਿਹਾ ਕਿ ਆਪਾਂ ਮਿਹਦੇ ਵਿਚ ਦੇਖਣਾ ਹੈ ਕਿ ਕੋਈ ਲੋਹੇ ਦੀ ਚੀਜ਼ ਤਾਂ ਨਹੀਂ। ਜਦੋਂ ਉਨ੍ਹਾਂ ਮਿਹਦਾ ਫੋਲਿਆ ਤਾਂ ਉਸ ਵਿਚੋਂ ਲੋਹੇ ਦੀ ਤਾਰ(ਜੂੜੇ ਵਿਚ ਲਾਉਣ ਵਾਲੀ ਸੂਈ ਮਿਲੀ)। ਉਸੇ ਟਾਈਮ ਸ਼ਾਮ ਸਿੰਘ ਨੇ ਭਗਤ ਨੂੰ ਮੇਰੇ ਮੂੰਹ ਤੇ ਗਾਲ੍ਹਾਂ ਕੱਢੀਆਂ। ਮੈਨੂੰ ਕਿਹਾ ਕਿ ਤੂੰ ਸੱਚ ਬੋਲਦਾ ਸੀ ਕਿ ਇਹ ਠੱਗ ਹੁੰਦੇ ਹਨ ਸਾਰੇ, ਮਾੜੀ ਦੇ ਭਗਤ ਜਾਂ ਬਾਬੇ-ਸਾਧ। ਪਰ ਤਰਕਸ਼ੀਲ ਠੀਕ ਹੁੰਦੇ ਹਨ।

ਨਛੱਤਰ ਸਿੰਘ,ਇਕਾਈ ਲੁਧਿਆਣਾ

*੨.ਜੱਗ ਬੀਤੀ :*

## ਜ਼ਰਾ ਬਚ ਕੇ ਭੂਤ ਦੇ ਹਮਲੇ ਤੋਂ

ਇੱਕ ਔਰਤ ਕਾਫੀ ਦੇਰ ਤੋਂ ਬਿਮਾਰ ਰਹਿਣ ਲੱਗੀ। ਪਰਿਵਾਰ ਵਾਲੇ ਅਸਲ ਵਿਚ ਲੜਕੇ ਦੀ ਪ੍ਰਾਪਤੀ ਲਈ ਇਸ ਦਾ ਕਈ ਵਾਰ ਗਰਭਪਾਤ ਕਰਵਾ ਚੁਕੇ ਸਨ ਜਿਸ ਦੇ ਕਾਰਨ ਉਸ ਦੇ ਸਰੀਰ ਅੰਦਾਰ ਕੋਈ ਨੁਕਸ ਹੋ ਗਿਆ ਸੀ। ਉਸ ਨੂੰ ਬੋਧ ਵਾਲਾ ਕੰਮ ਕਰਨ ਨਾਲ ਖੂਨ ਪੈਣ ਲੱਗ ਜਾਂਦਾ ਸੀ ਤੇ ਉਹ ਇਕ ਦਮ ਮਰਿਆਂ ਵਾਂਗ ਸੁੰਨ ਹੋ ਜਾਂਦੀ ਸੀ। ਡਾਕਟਰਾਂ ਤੋਂ ਦਵਾ-ਦਾਰੂ ਕਰਵਾ ਦਿੰਦੇ ਸਨ ਤੇ ਉਹ ਅਸਥਾਈ ਤੌਰ 'ਤੇ ਠੀਕ ਹੋ ਜਾਂਦੀ ਸੀ ਪ੍ਰੰਤੂ ਕਾਫੀ ਦਿਨਾਂ ਬਾਅਦ ਉਸਦੀ ਪਹਿਲਾਂ ਵਾਲੀ ਹਾਲਤ ਹੋ ਜਾਂਦੀ ਸੀ।

ਆਖਿਰਕਾਰ ਪਰਿਵਾਰ ਵਾਲਿਆਂ ਨੇ ਲੋਕਾਂ ਦੀ ਸੁਣਾ-ਸੁਣਾਈ ਤੇ ਘਰ ਇਕ ਡੇਰੇ ਦਾ ਸਾਧ ਲਿਆਉਣਾ ਸ਼ੁਰੂ ਕਰ ਦਿੱਤਾ। ਤਰਕਬੁੱਧੀ ਵਾਲੇ ਲੋਕ ਉਨ੍ਹਾਂ ਨੂੰ ਰੋਕਣ ਤੋਂ ਇਸ ਕਰਕੇ ਅਸਮਰਥ ਸਨ ਕਿਉਂਕਿ ਇਕ ਤਾਂ ਉਹ ਆਹਲਾ ਦਰਜੇ ਦੇ ਅੰਧਵਿਸ਼ਵਾਸ਼ੀ ਸਨ ਅਤੇ ਦੂਜਾ ਉਹ ਅੜ੍ਹਬ ਸਨ। ਬਾਬੇ ਨੇ ਔਰਤ ਨੂੰ ਦੇਖ ਕੇ ਆਖਿਆ ਕਿ ਉਸ ਨੂੰ ਬਹੁਤ ਵੱਡਾ ਜਿੰਨ ਚਿੰਬੜਿਆ ਹੋਇਆ ਹੈ। ਸਾਧ ਨੇ ਆਪਣੇ ਨਾਪਾਕ ਇਰਾਦੇ ਨੂੰ ਪੂਰਾ ਕਰਨ ਲਈ ਸਾਰੇ ਟੱਬਰ ਨੂੰ ਤਾਕੀਦ ਕੀਤੀ ਕਿ ਉਹ ਉਸ ਨੂੰ ਲੈ ਕੇ ਆਪਣੇ ਖੇਤਾਂ ਵਾਲੇ ਨਿੱਜੀ ਟਿਊਬਵੈਲ ਤੇ ਚੱਲਣ ਪਰ ਇਸ ਦੀ ਭਿਣਕ ਕਿਸੇ ਨੂੰ ਨਹੀਂ ਪੈਣੀ ਚਾਹੀਦੀ ਨਹੀਂ ਜਿੰਨ ਗੁੱਸੇ ਹੋ ਜਾਵੇਗਾ ਤੇ ਉਸਦੇ ਵੱਸੋਂ ਬਾਹਰ ਹੋ ਜਾਵੇਗਾ।

ਹੁਣ ਸਾਰੇ ਔਰਤ ਸਮੇ ਟਿਊਬਵੈਲ ਉਤੇ ਪਹੁੰਚ ਗਏ। ਸਾਧ ਨੇ ਕਿਹਾ ਬਹੂ ਕੋਠੇ ਵਿੱਚ ਅੱਖਾਂ ਮੀਟ ਕੇ ਬੈਠ ਜਾਵੇ। ਉਹ ਲਗਾਤਾਰ ਇਕ ਘੰਟਾ ਪੂਜਾ ਪਾਠ ਕਰੇਗਾ। ਸਾਰੇ ਘਰ ਵਾਲੇ ਟਿਊਬਵੈਲ ਤੋਂ ਪੰਜ ਕਿੱਲੇ ਦੂਰ ਜਾ ਕੇ ਲੰਮੇ ਪੈ ਜਾਣ ਕਿਉਂਕਿ ਜਿੰਨ ਜਾਂਦੇ ਸਮੇਂ ਕਿਸੇ ਵੀ ਜੀਅ ਉਤੇ ਕਾਤਲਾਨਾ ਵਾਰ ਕਰ ਸਕਦਾ ਹੈ। ਸਾਰੇ ਮੈਂਬਰ ਅੰਨੀ ਸ਼ਰਧਾ ਕਰਕੇ ਉਸ ਦੀਆਂ ਮੋਮੋਠਗਣੀਆਂ ਗੱਲਾਂ ਵਿੱਚ ਆ ਗਏ।

ਬਾਬੇ ਨੇ ਸਭ ਤੋਂ ਪਹਿਲਾਂ ਔਰਤ ਨਾਲ ਬਲਾਤਕਾਰ ਕੀਤਾ ਤੇ ਉਸ ਨੂੰ ਸਫਾਈ ਦਿੰਦੇ ਕਿਹਾ : "ਇਹ ਸਾਰਾ ਕਾਰਾ ਉਸ ਜਿੰਨ ਨੇ ਕੀਤਾ ਹੈ ਜੋ ਉਮ ਵਿਚ ਰਹਿੰਦਾ ਹੈ। ਬਹੂ ਵਾਲਾ ਜਿੰਨ ਹੀ ਉਸ (ਸਾਧ ਵਿਚ) ਆ ਗਿਆ ਸੀ, ਪਰ ਯਾਦ ਰੱਖੀਂ ਇਹ ਗੱਲ ਘਰ ਵਿਚ ਜਾਂ ਬਾਹਰ ਬਿਲਕੁਲ ਨੀਂ ਕੱਢਣੀ ਵਰਨਾ ਜਿੰਨ ਉਸਨੂੰ ਫਿਰ ਚਿੰਬੜ ਜਾਵੇਗਾ।"

ਆਖਰ ਇਕ ਦਿਨ ਉਸ ਦੇ ਆਦਮੀ ਨੇ ਪਿਆਰ ਨਾਲ ਬਲਾਤਕਾਰ ਵਾਲੀ ਗੱਲ ਆਪਣੀ ਔਰਤ ਤੋਂ ਉਗਲਵਾ ਲਈ ਅਤੇ ਉਸਦੀ ਬਹੁਤ ਕੁਟ-ਮਾਰ ਕੀਤੀ। ਅੱਗੋਂ ਔਰਤ ਨੇ ਜਵਾਬ ਦਿੱਤਾ ਕਿ : "ਤੁਸੀਂ ਆਪ ਹੀ ਤਾਂ ਉਸ ਲਫੰਗੇ ਸਾਧ ਨੂੰ ਘਰ ਲੈ ਕੇ ਆਉਂਦੇ ਸੀ।"

ਇਕ ਦਿਨ ਉਹੀ ਸਾਧ ਪਿੰਡ ਤੋਂ ਬਾਹਰ ਬਣੀ ਆਟਾ-ਚੱਕੀ ਵਿਚ ਆਪਣੇ ਜੋਟੀਦਾਰ ਨਾਲ ਬੈਠਾ ਸ਼ਰਾਬ ਪੀ ਰਿਹਾ ਸੀ। ਇਧਰ ਉਸ ਔਰਤ ਦੇ ਆਦਮੀ ਨੇ ਵੀ ਠੇਕੇ ਉਤੇ ਜਾ ਕੇ ਰੱਜ ਕੇ ਸ਼ਰਾਬ ਪੀਤੀ ਕਿਉਂਕਿ ਉਹ ਤਾਂ ਬਹੁਤ ਦੇਰ ਤੋਂ ਬਦਲੇ ਦੀ ਅੱਗ ਵਿਚ ਸੜ ਰਿਹਾ ਸੀ। ਉਸ ਨੇ ਰਾਤ ਨੂੰ ਸੁੱਤੇ ਪਏ ਸਾਧ ਉਤੇ ਕੁਹਾੜੀ ਨਾਲ ਹਮਲਾ ਕਰਕੇ ਉਸਦਾ ਗਲ ਵੱਢ ਦਿੱਤਾ। ਹੌਲੀ ਹੌਲੀ ਗੱਲ ਥਾਣੇ ਤੱਕ ਪਹੁੰਚ ਗਈ। ਇਸ ਮਾਮਲੇ ਨੂੰ ਠੰਡਾ ਕਰਨ ਲਈ ਉਨ੍ਹਾਂ ਵੀਹ ਹਜ਼ਾਰ ਰੁਪਿਆ ਠਾਣੇਦਾਰ ਨੂੰ ਵੀ ਝੋਕਿਆ। ਇਸ ਤਰ੍ਹਾਂ ਅਗਿਆਨਤਾ-ਵਸ ਉਸ ਪਰਿਵਾਰ ਨੇ ਆਪਣੀ ਇੱਜ਼ਤ-ਆਬਰੂ ਵੀ ਮਿੱਟੀ 'ਚ ਰੁਲਵਾਈ ਤੇ ਧਨ ਵੀ ਲੁਟਵਾਇਆ।

ਪਵਨ ਕੁਮਾਰ ਰੱਤੋਂ, ਸਕੱਤਰ ਇਕਾਈ ਰੋਪੜ

*3.ਹੱਡ-ਬੀਤੀ :*

## ਸਤਿਸੰਗ, ਸੱਪ ਤੇ ਭੋਲੇ ਲੋਕ

ਧਰਮਾਂ ਦੇ ਠੇਕੇਦਾਰ ਸਦੀਆਂ ਤੋਂ ਪਿਛਲੇ ਜਨਮਾਂ-ਕਰਮਾਂ ਦੇ ਨਾਂ ਤੇ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਦੇ ਆ ਰਹੇ ਹਨ। ਅੰਧਵਿਸ਼ਵਾਸ਼ਾਂ ਤੇ ਅਗਿਆਨਤਾ ਨਾਲ ਭਰੀ ਸੋਚ ਦੀ ਜਿੱਲ੍ਹਣ 'ਚ ਫਸ ਕੇ ਸਾਡੇ ਸਮਾਜ ਦੇ ਬਹੁਗਿਣਤੀ ਲੋਕ ਕਿਸਮਤ-ਕਰਮਾਂ ਦੀ ਘੁੰਮਣਘੇਰੀ ਦਾ ਸ਼ਿਕਾਰ ਹਨ। ਲੋਕਾਂ ਦੀ ਅਜਿਹੀ ਮਾਨਸਿਕਤਾ ਦਾ ਲਾਹਾ ਚਲਾਕ ਲੋਕ ਖੂਬ ਉਠਾਉਂਦੇ ਹਨ। ਸਾਥੋਂ ਨੇੜਲੇ ਪਿੰਡ ਔਢਾਂ ਦੇ ਇਕ ਸੱਜਣ ਦੇ ਘਰ ਸਾਧਵੀਆਂ ਦਾ ਸਤਿਸੰਗ ਸੀ। ਲੋਕਾਂ ਦੇ ਭਰੇ ਇਕੱਠ 'ਚ ਉਹਨਾਂ ਦੇ ਪਰਵਚਨ ਚੱਲ ਰਹੇ ਸਨ ਕਿ ਅਚਾਨਕ ਕਿਧਰੋਂ ਸੱਪ ਨਿਕਲ ਆਇਆ। ਸਤਿਸੰਗੀਆਂ 'ਚ ਭਗਦੜ ਮੱਚ ਗਈ। ਸਾਰੇ ਲੋਕੀਂ ਉਠ ਖੜੇ ਹੋਏ। ਪ੍ਰਬੰਧਕਾਂ ਨੇ ਸੱਪ ਦੀ ਕਾਫ਼ੀ ਭਾਲ ਕੀਤੀ ਪਰ ਉਹ ਛੁਪ ਗਿਆ। ਕੁਝ ਸਮੇਂ ਬਾਅਦ ਲੋਕ ਟਿਕੇ ਤਾਂ ਸਤਿਸੰਗ ਫਿਰ ਸ਼ੁਰੂ ਹੋ ਗਿਆ। ਸਾਧਵੀਆਂ ਨੇ ਮੁੜ ਪਰਵਚਨ ਇੱਥੋਂ ਸ਼ੁਰੂ ਕੀਤੇ ਕਿ ਸੱਪ ਤਾਂ ਸਤਿਸੰਗ ਸੁਣਨ ਆਇਆ ਸੀ। ਪਿਛਲੇ ਜਨਮ 'ਚ ਕਿਸੇ ਸੰਤ-ਫ਼ਕੀਰ ਦੀ ਸੇਵਾ ਕੀਤੀ ਹੋਵੇਗੀ। ਗੱਲ ਚਲਦੀ-ਚਲਦੀ 84 ਲੱਖ ਜੂਨਾਂ ਤੇ ਪਹੁੰਚ ਗਈ। ਇਤਨੇ ਨੂੰ ਇਕ ਸ਼ਰਧਾਲੂ ਨੂੰ ਸੱਪ ਮੁੜ ਨਜ਼ਰ ਆਇਆ ਤਾਂ ਉਸਨੇ ਸੱਪ ਨੂੰ ਮਾਰਨ 'ਚ ਭੋਰਾ ਦੇਰ ਨਾ ਲਾਈ। ਸਤਿਸੰਗ 'ਚ ਬੈਠੇ ਲੋਕਾਂ ਨੇ ਵੀ ਸੁਖ ਦਾ ਸਾਹ ਲਿਆ। ਫਿਰ ਇਕ ਦਿਲਚਸਪ ਗੱਲ ਵਾਪਰੀ। ਸ਼ਰਧਾਲੂ ਵੱਲੋਂ ਸੱਪ ਮਾਰਨ ਤੇ ਸਾਧਵੀਆਂ ਨੇ ਇਸ ਨੂੰ ਪੁੰਨ ਦਾ ਕੰਮ ਦੱਸਦਿਆਂ ਆਖਿਆ ਕਿ ਸੱਪ ਦੀ ਇਕ ਜੂਨੀ ਕੱਟੀ ਗਈ ਹੈ। ਉਹ ਸਤਿਸੰਗ



ਸੁਣਕੇ ਮਰਿਆ ਹੈ ਇਸ ਲਈ ਅਗਲੇ ਜਨਮ 'ਚ ਕਿਸੇ ਚੰਗੀ ਜੂਨ 'ਚ ਪਵੇਗਾ। ਉਥੇ ਹਾਜ਼ਰ ਲਾਈਲੱਗ ਲੋਕ ਸਤਿ-ਬਚਨ ਕਹਿ ਕੇ ਸਿਰ ਹਿਲਾ ਰਹੇ ਸਨ। ਹੈ ਨਾ ਭੋਲੇ ਲੋਕਾਂ ਨੂੰ ਮੂਰਖ ਬਣਾਉਣ ਵਾਲੀ ਗੱਲ। ਸਾਇੰਸ ਨਾਲ ਵਾਹ-ਵਾਸਤਾ ਰੱਖਣ ਵਾਲੇ ਹਰ ਆਦਮੀ ਨੂੰ ਇਹ ਭਲੀ-ਭਾਂਤ ਪਤਾ ਹੈ ਕਿ ਸੱਪ ਦੇ ਸਤਿਸੰਗ ਵਿਚ ਆ ਕੇ ਪਰਵਚਨ ਸੁਣਨ ਦੀ ਗੱਲ ਬਿਲਕੁਲ ਝੂਠ ਹੈ। ਦੂਸਰੀ ਗੱਲ, ਇੱਕ ਪਾਸੇ ਧਾਰਮਿਕ ਆਗੂ ਦਿਨ ਰਾਤ ਇਹ ਪ੍ਰਚਾਰ ਕਰਦੇ ਨਹੀਂ ਥੱਕਦੇ ਕਿ ਜੀਵ-ਹੱਤਿਆ ਕਰਨਾ ਪਾਪ ਹੈ ਪਰ ਆਪ ਹੀ 'ਪਾਪ' ਨੂੰ 'ਪੁੰਨ' ਆਖ ਕੇ ਵਡਿਆਉਂਦੇ ਹਨ।

ਸੱਪ ਨਾਲ ਸਬੰਧਤ ਇੱਕ ਹੋਰ ਘਟਨਾ ਖੇਤਾਂ 'ਚ ਰਹਿੰਦੇ ਇਕ ਪਰਿਵਾਰ ਨਾਲ ਵਾਪਰੀ। ਰਾਤ ਨੂੰ ਘਰ ਵਾਲੇ ਵੀ.ਸੀ.ਆਰ. ਤੇ ਨਾਗਿਨ ਫਿਲਮ ਵੇਖ ਰਹੇ ਸਨ ਤਾਂ ਅਚਾਨਕ ਸੱਪ ਨਿਕਲ ਆਇਆ। ਉਸ ਸਮੇਂ ਬੀਨ ਵਾਲਾ ਗੀਤ ਚੱਲ ਰਿਹਾ ਸੀ। ਸੱਪ ਨੇ ਉਥੇ ਬੈਠੇ ਇਕ ਵਿਅਕਤੀ ਨੂੰ ਡੱਸ ਲਿਆ ਤੇ ਕੁਝ ਸਮੇਂ ਬਾਅਦ ਡਾਕਟਰੀ ਸਹਾਇਤਾ ਨਾ ਮਿਲਣ ਕਰਕੇ ਉਸਦੀ ਮੌਤ ਹੋ ਗਈ। ਪ੍ਰਚਾਰਿਆ ਇਹ ਗਿਆ ਕਿ ਸੱਪ ਨਾਗਿਨ ਫਿਲਮ ਦਾ ਗੀਤ ਸੁਣਕੇ ਮਸਤ ਹੋ ਗਿਆ ਤੇ ਫਿਰ ਡੰਗ ਮਾਰ ਕੇ ਇਕ ਵਿਅਕਤੀ ਨੂੰ ਮਾਰ ਗਿਆ। ਇਹੋ ਗੱਲ ਇਕ ਅਖ਼ਬਾਰ ਨੇ ਵੀ ਉਭਾਰੀ ਜਦ ਕਿ ਵਿਗਿਆਨਕ ਪਹੁੰਚ ਵਾਲੇ ਇਕ ਹੋਰ ਅਖ਼ਬਾਰ ਨੇ ਇਸਨੂੰ ਇਕ ਆਮ ਘਟਨਾ ਦਸਦਿਆਂ ਡਾਕਟਰੀ ਸਹਾਇਤਾ ਮੌਕੇ ਤੇ ਨਾ ਮਿਲਣ ਨੂੰ ਵਿਅਕਤੀ ਦੀ ਮੌਤ ਦਾ ਕਾਰਨ ਦੱਸਿਆ। ਪਰ ਭੋਲੇ ਲੋਕ ਆਪਣੀ ਅਗਿਆਨਤਾ ਕਰਕੇ ਅਕਸਰ ਹੀ ਅੰਧਵਿਸ਼ਵਾਸ਼ਾਂ 'ਚ ਫਸ ਜਾਂਦੇ ਹਨ।

ਜੀਵਨ 'ਚ ਵਿਚਰਦਿਆਂ ਅਜਿਹਾ ਅਕਸਰ ਹੀ ਵਾਪਰਦਾ ਹੈ ਕਿ ਗਿਆਨ ਦੀ ਘਾਟ ਹੋਣ ਕਰਕੇ ਲੋਕਾਂ ਨੂੰ ਸਮਾਂ, ਸ਼ਕਤੀ ਤੇ ਧਨ ਦਾ ਨੁਕਸਾਨ ਉਠਾਉਣਾ ਪੈਂਦਾ ਹੈ। ਵਿਗਿਆਨ ਦੇ ਅਥਾਹ ਤਰੱਕੀ ਕਰਨ ਦੇ ਬਾਵਜੂਦ ਵੀ ਸਾਡੇ ਲੋਕ ਵੇਲਾ ਵਿਹਾ ਚੁੱਕੇ ਭਰਮ-ਭੁਲੇਖਿਆਂ 'ਚ ਫਸੇ ਹੋਏ ਹਨ। ਉਹਨਾਂ ਨੂੰ ਵਿਗਿਆਨ ਤੇ ਇਸਦੀ ਸ਼ਕਤੀ ਦਾ ਅਹਿਸਾਸ ਕਰਾਉਣ ਦੀ ਲੋੜ ਹੈ। ਅਜਾਇਬ ਸਿੰਘ ਜਲਾਲੇਆਣਾ

*ਮਿੰਨੀ ਕਹਾਣੀ:*

## ਸੇਵਾ

..ਸ਼ਿਵ ਘੋਲੀਆ

ਕੁਲਵੰਤ ਘਰ ਆਇਆ ਤਾਂ ਉਸ ਦੀ ਮਾਂ ਜੋ ਕਣਕ ਧੋ ਰਹੀ ਸੀ ਨੂੰ ਧੋਤੀ ਕਣਕ ਚੁੱਕ ਕੇ ਧੁੱਪੇ ਪਾਉਣ ਦਾ ਫ਼ਿਕਰ ਮੁੱਕ ਗਿਆ। ਕਾਫ਼ੀ ਦੇਰ ਤੋਂ ਕਣਕ ਧੋ ਰਹੀ ਉਹ ਥੱਕ ਚੁੱਕੀ ਸੀ। ਥਕੇਵੇਂ ਕਾਰਨ ਉਹ ਉਠ ਕੇ ਛਾਵੇਂ ਨਾ ਹੋਈ। ਉਸ ਨੇ ਕਣਕ ਦਾ ਆਖਰੀ ਬੁੱਕ ਪਾਣੀ 'ਚ ਬਾਹਰ ਕੱਢਦੀ ਨੇ ਕੁਲਵੰਤ ਨੂੰ ਕਣਕ ਧੁੱਪੇ ਪਾਉਣ ਲਈ ਆਵਾਜ਼ ਦਿੱਤੀ ਪਰ ਕੁਲਵੰਤ ਤਾਂ ਪਹਿਲਾਂ ਹੀ ਛੇਤੀ ਵਿੱਚ ਸੀ।

"ਮਾਂ ਤੂੰ ਆਪ ਹੀ ਪਾ ਦੇ ਕਣਕ ਸੁੱਕਣੀ। ਮੈਂ ਤਾਂ ਸੰਤਾਂ ਦੇ ਸੇਵਾ ਕਰਨ ਚੱਲਿਆਂ, ਬਾਹਰ ਟਰਾਲੀ ਵਾਲੇ ਮੈਨੂੰ ਉਡੀਕੀ ਜਾਂਦੇ ਐ।" ਕਹਿ ਕੇ ਉਹ ਜਲਦੀ ਨਾਲ ਸਿਰ ਤੇ ਸਾਫਾ ਲਪੇਟਦਾ ਘਰੋਂ ਬਾਹਰ ਹੋ ਗਿਆ। ਮਾਂ ਦੀ ਇੱਕ ਗਿਲਾਸ ਪਾਣੀ ਪੀਣ ਦੀ ਖ਼ਾਹਿਸ਼ ਵੀ ਬੁੱਲਾਂ ਤੇ ਦਮ ਤੋੜ ਗਈ।

*ਮਿਨੀ-ਕਹਾਣੀ*

## ਭਾਰ

ਦੋ ਔਰਤਾਂ ਗੱਲਬਾਤ ਕਰਦੀਆਂ ਹਨ। ਇੱਕ ਕਹਿਣ ਲੱਗੀ, "ਨੀ ਭੈਣੇ ਪੁੱਤਾਂ ਬਿਨਾਂ ਕਾਹਦੀ ਜ਼ਿੰਦਗੀ, ਧੀਆਂ ਤਾਂ ਜੰਮਦੀਆਂ ਹੀ ਭਾਰ ਹੁੰਦੀਆਂ ਹਨ....." ਗੱਲ ਅਜੇ ਮੁੱਕੀ ਨਹੀਂ ਸੀ ਕਿ ਗੁਆਂਢਣ ਆ ਗਈ ਤੇ ਆਕੇ ਨੂੰਹ ਦੀ ਥਾਂ ਲਗਦੀ ਪਹਿਲੀ ਔਰਤ ਦੇ ਹਾਲ-ਚਾਲ ਪੁੱਛਣ 'ਤੇ ਕਹਿਣ ਲੱਗੀ, " ਕੀ ਦੱਸਾਂ ਭੈਣੇ ਹਾਲ-ਚਾਲ, ਧੀਏ ਤਪਾ ਛੱਡੀ ਆਂ ਇੰਨਾਂ ਛੋਕਰਿਆਂ ਨੇ, ਰੋਜ ਦਾਰੂ ਨਾਲ ਟੁੰਨ ਹੋਕੇ ਆ ਜਾਂਦੇ ਆ ਤੇ ਬੁਕਦੇ ਰਹਿੰਦੇ ਐ, ਕਿਸੇ ਵੇਲੇ ਮਨ ਤੋ ਭਾਰ ਹੋਲਾ ਨਹੀਂ ਹੁੰਦਾ, ਐਦੂੰ ਤਾਂ ਧੀਆਂ ਹੋ ਜਾਂਦੀਆਂ"। ਜਸਵਿੰਦਰ ਕੌਰ,ਗੋਨਿਆਣਾ

### ਤਰਕ ਅਪਣਾਈਏ....

ਆਓ ਸਾਰੇ ਤਰਕ ਅਪਣਾਈਏ,
ਵਹਿਮਾਂ ਤੋਂ ਛੁਟਕਾਰਾ ਪਾਈਏ।
ਕੀ, ਕਿੱਥੇ, ਕਿਉਂ ਤੇ ਕਦੋਂ ਹੈ ਹੋਇਆ ?
ਐਸੇ ਆਪਣੇ ਪ੍ਰਸ਼ਨ ਬਣਾਈਏ।
ਨਾ ਕਿਧਰੇ ਕੋਈ ਗੈਬੀ ਸ਼ਕਤੀ,
ਨਾ ਕਿਧਰੇ ਕਿਸੇ ਰੂਹ ਦਾ ਵਾਸਾ।
ਹੱਥਾਂ 'ਤੇ ਕੁੱਝ ਵੀ ਨਹੀਂ 'ਲਿਖਿਆ'
ਜੋਤਿਸ਼ ਹੈ ਬੱਸ ਇੱਕ ਹਾਸਾ।
ਸੁਰਗਾਂ-ਨਰਕਾਂ ਦੇ ਚੱਕਰਾਂ ਵਿਚ,
ਬਾਬਿਆਂ ਨੂੰ ਨਾ ਕਿਰਤ ਲੁਟਾਈਏ।
ਕਿਉਂ ਚੰਦ ਅਧਾ-ਪੂਰਾ ਦਿਸਦੈ ?
ਰਾਤ ਨੂੰ ਸੂਰਜ ਕਿੱਥੇ ਹੁੰਦੈ ?
ਕਿਉਂ ਇਹ 'ਨੇਰੀਆਂ-ਝੱਖੜ ਝੁਲਦੇ ?
ਕਣ-ਕਣ ਵਿੱਚ ਵਿਗਿਆਨ ਵੇਖਣ ਲਈ,
ਅਸਲੀ ਗਿਆਨ ਦੀ ਐਨਕ ਲਾਈਏ।
'ਤਰਕ' ਦਾ ਮਤਲਬ ਸੋਚੋ-ਪਰਖੋ,
'ਤਰਕ' ਹਟਾਵੇ ਲਾਈਲੱਗਤਾ।
'ਤਰਕ' ਬਿਨ੍ਹਾਂ ਨੇਰਾ ਹੀ ਨੇਰਾ।
'ਤਰਕ' ਨਾਮੀ ਇਸ ਸੂਰਜ ਦੇ ਨਾਲ,
ਕਿਉਂ ਨਾ ਜ਼ਿੰਦਗੀ ਨੂੰ ਰੁਸ਼ਨਾਈਏ।
ਆਓ ਸਾਰੇ ਤਰਕ ਅਪਣਾਈਏ,
ਵਹਿਮਾਂ ਤੋਂ ਛੁਟਕਾਰਾ ਪਾਈਏ। ਲੱਕੀ ਸਕਰੁੱਲਾਂਪੁਰੀ

# ਤੁਹਾਡੇ ਹੁੰਗਾਰੇ

- ਮਾਰਚ-ਅਪ੍ਰੈਲ ਅੰਕ ਜੋ ਕਿ ਮਰਹੂਮ ਕ੍ਰਿਸ਼ਨ ਬਰਗਾੜੀ ਜੀ ਨੂੰ ਸਮਰਪਿਤ ਸੀ, ਇਸ ਵਿੱਚ ਕ੍ਰਿਸ਼ਨ ਜੀ ਦੀ ਸ਼ਖਸ਼ੀਅਤ ਬਾਰੇ ਵੱਖੋ-ਵੱਖ ਲੇਖ, ਵਿਚਾਰ, ਇੰਟਰਵਿਊ ਪੜ੍ਹੇ । ਬਿਨ੍ਹਾਂ ਕਿਸੇ ਭੇਦਭਾਵ, ਸੁਆਰਥ ਦੇ ਉਹਨਾਂ ਨੇ ਹਜ਼ਾਰਾਂ ਮਨੋਰੋਗੀਆਂ ਦਾ ਇਲਾਜ ਤੇ ਸੇਵਾ ਕਰਕੇ ਇਨਸਾਨੀਅਤ ਦਾ ਸਿਰ ਉਚਾ ਕੀਤਾ । ਉਹਨਾਂ ਦੀ ਬੇਵਕਤ ਮੌਤ ਨਾਲ ਹੋਇਆ ਘਾਟਾ ਪੂਰਾ ਹੋਣਾ ਨਾਮੁਮਕਿਨ ਹੈ । ਸਮਾਜ ਵਿੱਚ ਫੈਲੇ ਅੰਧਵਿਸ਼ਵਾਸ਼, ਧਾਰਮਿਕ ਰੂੜ੍ਹੀਵਾਦੀ ਵਿਚਾਰ, ਪਾਖੰਡ ਨੂੰ ਦੂਰ ਕਰਨ ਦੀਆਂ ਉਹਨਾਂ ਦੀਆਂ ਅਹਿਮ ਪ੍ਰਾਪਤੀਆਂ ਸਾਨੂੰ ਇੱਕ ਸੁਚੱਜਾ ਰਾਹ ਵਿਖਾਉਣ ਵਿੱਚ ਸਹਾਈ ਹੋਣਗੀਆਂ । ਮਰਨ ਉਪਰੰਤ ਆਪਣੀ ਮ੍ਰਿਤਕ ਦੇਹ ਨੂੰ ਮੈਡੀਕਲ ਕਾਲਜ ਨੂੰ ਦਾਨ ਦੇ ਕੇ ਉਹਨਾਂ ਇੱਕ ਮਿਸਾਲ ਕਾਇਮ ਕਰ ਦਿੱਤੀ ਹੈ ।

ਮੈਗਜ਼ੀਨ ਵਿੱਚ ਹੇਮਰਾਜ ਸਟੈਨੋ ਦਾ 'ਵਿਰਸੇ ਦੇ ਗੁਣ ਅਤੇ ਵਾਤਾਵਰਣ ਦਾ ਕੀ ਸਬੰਧ ਹੈ?' ਬਹੁਤ ਅੱਛਾ ਸੀ । ਡਾ.ਸ਼ਿਆਮ ਸੁੰਦਰ ਦੀਪਤੀ ਦਾ 'ਵਿਗਿਆਨਕ ਸਮਝ ਅਪਨਾਉਣ ਦੀ ਲੋੜ' ਇੱਕ ਵਧੀਆ ਅਤੇ ਸਿੱਖਿਆਦਾਇਕ ਲੇਖ ਸੀ । ਕ੍ਰਿਸ਼ਨ ਬਰਗਾੜੀ ਜੀ ਦੀ ਪਤਨੀ ਸ੍ਰੀਮਤੀ ਰਾਜਿੰਦਰ ਕੌਰ ਨਾਲ ਮੁਲਾਕਾਤ ਵਿੱਚ ਪਤਾ ਲੱਗਿਆ ਕਿ ਉਨਾਂ ਨੇ ਆਪਣੇ ਪਤੀ ਨਾਲ ਸਮਾਜ ਭਲਾਈ ਦੇ ਕੰਮਾਂ ਵਿੱਚ ਪੂਰਾ-ਪੂਰਾ ਸਾਥ ਦਿੱਤਾ । ਉਨ੍ਹਾਂ ਦੇ ਦ੍ਰਿੜ ਵਿਚਾਰ ਕਾਬਲੇ ਤਾਰੀਫ਼ ਹਨ ।

ਅੰਗਰੇਜ ਸਿੰਘ ਸੱਗੂ'ਦਿਲਬਰ,
ਮੰਡੀ ਡੱਬਵਾਲੀ (ਹਰਿਆਣਾ)

- ਮਾਰਚ-ਅਪ੍ਰੈਲ ਦੇ ਅੰਕ ਵਿੱਚ ਸੰਪਾਦਕੀ ਬਹੁਤ ਪ੍ਰਭਾਵਸ਼ਾਲੀ ਰਹੀ । ਸਦੀਆਂ ਤੋਂ ਇੱਕ ਵੇਲਣਾ ਚਲਦਾ, ਮਨੋਰੋਗੀਆਂ ਤੇ ਰਹੱਸਮਈ ਕੇਸਾਂ ਦਾ ਪਾਰਖੂ ਸੀ ਕ੍ਰਿਸ਼ਨ ਬਰਗਾੜੀ, ਸੱਚੇ-ਸੁੱਚੇ ਕਿਰਦਾਰ ਦਾ ਮਹੱਤਵ, ਜੀਵਨੀ ਵਿਦਰੋਹੀ ਵਿਗਿਆਨੀ-ਜੀਆਰਡੈਨੋ ਬਰੂਨੋ, ਪਿੰਡ ਦੀ ਸੱਥ 'ਚੋਂ, ਜਗਿਆਸਾ, ਖੋਜ ਖ਼ਬਰ, ਪੜਤਾਲੀਆ ਰਪੋਰਟ, ਧੂੰਆ ਜੋ ਜਾਨਲੇਵਾ ਹੋ ਸਕਦਾ ਹੈ ਅਤੇ ਭਾਰਤੀ ਔਰਤ ਦੀ ਕਹਾਣੀ ਆਦਿ ਵਧੀਆ ਸਨ । ਬਲਵੀਰ ਮਨਿਆਣਾ ਦੀ ਲਿਖੀ ਕਵਿਤਾ ਤੇ ਆਓ ਜਾਦੂ ਸਿੱਖੀਏ ਬਹੁਤ ਪਸੰਦ ਆਏ ਅਤੇ ਕਾਫੀ ਜਾਣਕਾਰੀ ਵਿੱਚ ਵਾਧਾ ਹੋਇਆ ।

ਮੰਗਾ ਭੋਏਪੁਰੀ,
ਪਿੰਡ ਭੋਏਪੁਰ (ਜਲੰਧਰ)

- ਮੈਂ ਤਰਕਸ਼ੀਲ ਦਾ ਬੇਹੱਦ ਪ੍ਰਸੰਸਕ ਹਾਂ ਅਤੇ ਇਹਨਾਂ ਨਾਲ ਜੋੜਿਆ ਸਾਹਿਤ ਪੜ੍ਹਨ ਨਾਲ ਮੇਰੇ ਮਨ ਨੂੰ ਸੰਤੁਸ਼ਟੀ ਮਿਲਦੀ ਹੈ । ਮੈਂ ਪਹਿਲੋਂ ਵੀ 45 ਕਿਤਾਬਾਂ ਆਪ ਕੋਲੋਂ ਮੰਗਵਾ ਚੁੱਕਾ ਹਾਂ । ਮੇਰੀ ਸੋਚ ਤੇ ਮੈਨੂੰ ਮਾਣ ਹੈ ਕਿ ਮੈਂ ਤਰਕਸ਼ੀਲ ਹਾਂ ।

ਹਰਟਹਿਲ ਸਿੰਘ ਮੀਤ,
ਪਿੰਡ ਧੌਲ ਖੁਰਦ(ਲੁਧਿਆਣਾ)

ਮਾਰਚ-ਅਪ੍ਰੈਲ ਦਾ ਮਰਹੂਮ ਆਗੂ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਵਿਸ਼ੇਸ਼ ਅੰਕ ਪੜ੍ਹਿਆ । ਕੁਝ ਕੁ ਘਾਟਾਂ ਨੂੰ ਛੱਡ ਕੇ ਸਮੁੱਚਾ ਮੈਟਰ ਪ੍ਰਭਾਵਸ਼ਾਲੀ ਸੀ ਤੇ ਅੰਕ ਵਿਚੋਂ ਸੰਪਾਦਕੀ ਬੋਰਡ ਦੀ ਮਿਹਨਤ ਸਾਫ ਝਲਕਦੀ ਸੀ । ਸਾਥੀ ਕ੍ਰਿਸ਼ਨ ਜੀ ਦੇ ਜੀਵਨ, ਲਹਿਰ ਲਈ ਕੀਤੇ ਕੰਮ-ਕਾਜ ਤੇ ਜੀਵਨ ਦੇ ਅੰਤ ਤੱਕ ਤਰਕਸ਼ੀਲ ਵਿਚਾਰਾਂ ਤੇ ਡਟ ਕੇ ਪਹਿਰਾ ਦੇਣ ਬਾਰੇ ਸਾਰਾ ਮੈਟਰ ਸਾਂਭਣਯੋਗ ਹੈ । ਉਨ੍ਹਾਂ ਦੀ ਦੇਣ ਤਰਕਸ਼ੀਲ ਲਹਿਰ ਲਈ ਇਕ ਮੀਲ-ਪੱਥਰ ਤੇ ਤਰਕਸ਼ੀਲ ਵਰਕਰਾਂ ਲਈ ਪ੍ਰੇਰਨਾ ਸਰੋਤ ਹੈ । ਇਸ ਅੰਕ 'ਚ ਮਾਨਸਿਕ ਰੋਗਾਂ ਬਾਰੇ ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਕ, ਪ੍ਰੇਸ਼ੁਭ ਪ੍ਰੇਮ ਦਾ ਵਾਤਾਵਰਣ ਬਾਰੇ ਰਚਨਾ ਮਹੱਤਵਪੂਰਨ ਸਨ । ਵਿਚਾਰ-ਵਿਸਥਾਰ ਕਾਲਮ ਪ੍ਰਭਾਵਸ਼ਾਲੀ ਹੈ । ਪਿੰਡ ਦੀ ਸੱਥ ਵੀ ਚੰਗਾ ਚੱਲ ਰਿਹਾ ਹੈ । ਸੱਚਮੁੱਚ ਹੀ ਇਹ ਅੰਕ ਯਾਦਗਾਰੀ ਹੈ ।

ਪੱਤਕਰਕਾਰ ਮਿਲਖ ਰਾਜ ਭੋਲੂਪੁਰਾ(ਫਿਰੋਜ਼ਪੁਰ)

ਇਸ ਅੰਕ ਦੀ ਸੰਪਾਦਕੀ, ਸ੍ਰੀਮਤੀ ਰਾਜਿੰਦਰ ਬਰਗਾੜੀ ਨਾਲ ਮੁਲਾਕਾਤ, ਸ਼ਰਧਾਂਜਲੀ, ਰਾਮ ਸਵਰਨ ਵੱਲੋਂ ਬਰਗਾੜੀ ਜੀ ਨਾਲ ਗੁਜਾਰੇ ਪਲ ਤੇ ਚੋਣਵੇਂ ਕੇਸਾਂ ਦਾ ਵਰਨਣ ਸਾਂਭਣਯੋਗ ਰਚਨਾਵਾਂ ਸਨ । ਸਾਥੀ ਬਰਗਾੜੀ ਜੀ ਦਾ ਜੀਵਨ ਤੇ ਮੌਤ ਲੋਕਾਈ ਦੇ ਲੇਖੇ ਲੱਗੀ । ਸਾਡੀ ਜ਼ਿੰਮੇਵਾਰੀ ਹੈ ਕਿ ਅਸੀਂ ਉਹਨਾਂ ਦੀ ਯਾਦ ਨੂੰ ਸਦੀਵੀ ਬਣਾਉਣ ਲਈ ਸਿਦਕਦਿਲੀ ਨਾਲ ਤਰਕਸ਼ੀਲਤਾ ਦਾ ਪ੍ਰਚਾਰ ਕਰੀਏ

ਜਸਵੀਰ ਸਲਾਣਾ, ਇਕਾਈ ਖੰਨਾ(ਫਤਿਹਗੜ੍ਹ ਸਾਹਿਬ)

ਮਾਰਚ-ਅਪ੍ਰੈਲ ਦਾ ਸਾਥੀ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਅੰਕ ਪੜਿਆ । ਉਨ੍ਹਾਂ ਦੁਆਰਾ ਸੁਸਾਇਟੀ ਲਈ ਪਾਇਆ ਯੋਗਦਾਨ ਕਦੇ ਨਹੀਂ ਭੁਲਾਇਆ ਜਾ ਸਕਦਾ । ਮੈਗਜ਼ੀਨ ਵਿਚ ਬਰੂਨੋ ਬਾਰੇ ਜਾਣਕਾਰੀ, ਜਗਿਆਸਾ, ਖੋਜ ਖ਼ਬਰ, ਟੋਚਨ ਖੇਲ ਦਿਓ ਆਦਿ ਰਚਨਾਵਾਂ ਪਸੰਦ ਆਈਆਂ । ਆਓ ਜਾਦੂ ਸਿੱਖੀਏ ਤੇ ਕਾਲਮ ਪਿੰਡ ਦੀ ਸੱਥ 'ਚੋਂ ਆਮ ਪਾਠਕਾਂ ਲਈ ਚੰਗੀ ਜਾਣਕਾਰੀ ਮਿਲਦੀ ਹੈ ।



ਗੁਰਮੀਤ,ਗੁਰਜੰਟ ਸਿੰਘ, ਨਰਿੰਦਰ ਸੰਘਾ, ਸੰਘਾ(ਮਾਨਸਾ)

ਇਸ ਅੰਕ ਦੇ ਮੁੱਖ ਪੰਨੇ ਤੇ ਛਪੀ ਸ੍ਰੀ ਕ੍ਰਿਸ਼ਨ ਬਰਗਾੜੀ ਦੀ ਤਸਵੀਰ ਦੇ ਨਾਲ ਮੈਗਜ਼ੀਨ ਦਾ ਮੁਹਾਂਦਰਾ ਸਪਸ਼ਟ ਕਰਦੀ ਸੀ । ਬਰਗਾੜੀ ਜੀ ਦੀ ਬੇਵਕਤ ਮੌਤ ਨਾਲ ਸੁਸਾਇਟੀ ਨੂੰ ਜੋ ਘਾਟਾ ਪਿਆ ਹੈ ਉਹ ਸ਼ਾਇਦ ਹੀ ਪੂਰਾ ਹੋ ਸਕੇ । ਸ੍ਰੀਮਤੀ ਰਾਜਿੰਦਰ ਬਰਗਾੜੀ ਨਾਲ ਮੁਲਾਕਾਤ ਉਹਨਾਂ ਦੇ ਜੀਵਨ ਦੇ ਕਈ ਪੱਖਾਂ ਤੇ ਚਾਨਣਾ ਪਾ ਗਈ । ਗਿਆਨਪੀਠ ਵਿਜੇਤ ਪ੍ਰੋ.ਗੁਰਦਿਆਲ ਸਿੰਘ ਜੀ ਦੇ ਕ੍ਰਿਸ਼ਨ ਬਰਗਾੜੀ ਬਾਰੇ ਵਿਚਾਰ ਬਹੁਤ ਉਚ-ਪਾਏ ਦੇ ਸਨ । ਪਿੰਡ ਦੀ ਸੱਥ ਆਪਣੀ ਥਾਂ 'ਤੇ ਵਧੀਆ ਸੀ । ਔਰਤ ਦਿਵਸ ਤੇ ਬਲਬੀਰ ਪਰਵਾਨਾ ਦਾ ਲੇਖ ਅੰਕੜਿਆਂ ਸਹਿਤ ਭਾਰਤੀ ਔਰਤ ਦੀ ਤਸਵੀਰ ਨੂੰ ਸਪਸ਼ਟ ਕਰਦਾ ਸੀ । ਮਿੰਨੀ ਕਹਾਣੀਆਂ ਵਧੇਰੇ ਛਾਪਿਆ ਕਰੋ । ਦਲਬੀਰ ਸਿੰਘ ਤੇ ਡਾ.ਹਰਚੰਦ ਸਿੰਘ ਸਰਹਿੰਦੀ ਦੀਆਂ ਰਚਨਾਵਾਂ ਨੂੰ ਵੀ ਛਾਪਿਆ ਕਰੋ । ਰਜਿੰਦਰ ਭਦੌੜ ਜੀ ਦਾ ਕਾਲਮ ਆਓ ਜਾਦੂ ਸਿੱਖੀਏ ਕਾਫੀ ਰੌਚਕ ਤੇ ਜਾਣਕਾਰੀ ਭਰਪੂਰ ਹੁੰਦਾ ਹੈ ।

ਸਿਮਨਪ੍ਰੀਤ ਕੌਰ, ਸੰਗੀਤਾ ਰਾਣੀ, ਹਰਮੀਤ ਸਿੰਘ,
ਬਲਜੀਤ ਕੌਰ, ਹਰਮਨਜੀਤ ਸਿੰਘ, ਸਰਦੂਲਗੜ੍ਹ

- ਮਾਰਚ-ਅਪ੍ਰੈਲ ਦੇ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ । ਮੁਲਾਕਾਤ 'ਜ਼ਿੰਦਗੀ ਮੜਕ ਨਾਲ ਜਿਉਣੀ ਹੈ, ਦਿਨ ਕਟੀ ਨਹੀਂ ਕਰਨੀ' ਪੜਕੇ ਹੌਸਲਾ ਵੀ ਵਧਿਆ ਤੇ ਹੰਝੂ ਵੀ ਵਹਿ ਤੁਰੇ । ਸਾਥੀ ਕ੍ਰਿਸ਼ਨ ਬਰਗਾੜੀ ਦੀ ਅੰਤਿਮ ਵਿਲੱਖਣ ਯਾਤਰਾ ਸੱਚਮੁੱਚ ਹੀ ਵਿਲੱਖਣ ਸੀ । ਇਸ ਅੰਕ ਵਿਚ ਪਿੰਡ ਦੀ ਸੱਥ 'ਚੋਂ, ਖੋਜ ਖਬਰ, ਆਓ ਜਾਦੂ ਸਿੱਖੀਏ ਆਦਿ ਰਚਨਾਵਾਂ ਪਸੰਦ ਆਈਆਂ ।

ਕੇਵਲ ਬੰਗ,ਡਾ.ਜਗਦੇਵ, ਗਿੱਪੀ ਤਰਕ, ਰਾਏਪੁਰ (ਮਾਨਸਾ)

- ਇਸ ਅੰਕ ਵਿਚ ਮੁੱਖ ਪੰਨੇ ਤੇ ਛਪੀ ਸ੍ਰੀ ਕ੍ਰਿਸ਼ਨ ਬਰਗਾੜੀ ਦੀ ਤਸਵੀਰ ਥੱਲੇ ਉਹਨਾਂ ਦਾ ਨਾਮ ਤੇ ਜੀਵਨ ਕਾਲ ਨਾ ਲਿਖਣਾ ਸੰਪਾਦਕੀ ਬੋਰਡ ਦੀ ਗਲਤੀ ਹੈ । ਇਸ ਅੰਕ ਵਿਚ ਸ਼ਰਧਾਂਜਲੀ, ਮੁਲਾਕਾਤ, ਮਾਨਸਿਕ ਰੋਗਾਂ ਬਾਰੇ ਡਾ.ਦੀਪਤੀ ਦਾ ਲੜੀਵਾਰ ਲੇਖ ਮਹੱਤਵਪੂਰਨ ਰਚਨਾਵਾਂ ਸਨ । ਡਾ.ਹਰੀਸ਼ ਦੀ ਰਚਨਾ 'ਧੂੰਆਂ ਜਾਨਲੇਵਾ ਹੋ ਸਕਦਾ ਹੈ' ਵੀ ਪਸੰਦ ਆਈ । 23 ਮਾਰਚ ਦੇ ਸ਼ਹੀਦਾਂ ਨੂੰ ਪਿਛਲੇ ਦੋ ਸਾਲ ਤੋਂ ਮੈਗਜ਼ੀਨ ਵਿਚ ਬਣਦਾ ਸਥਾਨ ਨਹੀਂ ਦਿੱਤਾ ਜਾ ਰਿਹਾ ।

ਬੰਗਾ ਤੋਂ ਇੱਕ ਪਾਠਕ ।

- ਤਰਕਸ਼ੀਲ ਮੈਗਜ਼ੀਨ ਘੱਟ ਕੀਮਤ ਹੋਣ ਕਾਰਨ ਸਭ ਦੀ ਪਹੁੰਚ ਵਿਚ ਆਉਂਦਾ ਹੈ । ਇਸ 'ਚ ਛਪਦੀ ਸਮੱਗਰੀ ਜਾਣਕਾਰੀ ਭਰਪੂਰ ਹੁੰਦੀ ਹੈ । ਮਾਰਚ-ਅਪ੍ਰੈਲ ਦੇ ਵਿਸ਼ੇਸ਼ ਅੰਕ ਵਿੱਚ ਸ੍ਰੀਮਤੀ ਰਜਿੰਦਰ ਬਰਗਾੜੀ ਨਾਲ ਕੀਤੀ ਮੁਲਾਕਾਤ ਬਹੁਤ ਪ੍ਰਭਾਵਸ਼ਾਲੀ ਸੀ । ਤਰਕ-ਦਰਪਣ ਤੇ ਜਗਿਆਸਾ ਕਾਲਮ ਬਹੁਤ ਪਸੰਦ ਆਏ । ਰਜਿੰਦਰ ਭਦੌੜ ਦਾ ਕਾਲਮ, 'ਆਓ ਜਾਦੂ ਸਿੱਖੀਏ' ਬਹੁਤ ਪਸੰਦ ਆ ਰਿਹਾ ਹੈ । ਮੈਗਜ਼ੀਨ ਵਿਚ ਕਾਵਿ-ਵਿਅੰਗ ਵੀ ਜ਼ਰੂਰ ਦਿਆ ਕਰੋ ।

ਹਰਮਨਜੀਤ ਸਿੰਘ, ਵਿਨੋਦ ਕੁਮਾਰ ਤੇ ਰਾਜੂ,
ਸਰਦੂਲਗੜ੍ਹ (ਮਾਨਸਾ)

- ਮਰਹੂਮ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਅੰਕ ਪੜ੍ਹਿਆ । ਉਹਨਾਂ ਦੇ ਜੀਵਨ ਤੇ ਸੰਘਰਸ਼ ਬਾਰੇ ਪੜ੍ਹਕੇ ਉਸ ਸਿਦਕਵਾਨ ਮਨੁੱਖ ਸਾਹਵੇਂ ਸਿਰ ਝੁਕਦਾ ਹੈ । ਉਹਨਾਂ ਦੀ ਸੋਚ ਉਪਰ ਡਟ ਕੇ ਪਹਿਰਾ ਦੇਣਾ ਹੀ ਸਾਡੇ ਵਿਛੜੇ ਆਗੂ ਨੂੰ ਸੱਚੀ-ਸੁੱਚੀ ਸ਼ਰਧਾਂਜਲੀ ਹੈ ।

ਬਲਜੀਤ ਰਾਮੇਆਣਾ, ਜੈਤੋ (ਫਰੀਦਕੋਟ)

- ਮਾਰਚ-ਅਪ੍ਰੈਲ ਅੰਕ ਪੜਿਆ । ਸ੍ਰੀ ਕ੍ਰਿਸ਼ਨ ਬਰਗਾੜੀ ਦਾ ਬੇਵਕਤ ਵਿਛੋੜਾ ਤਰਕਸ਼ੀਲ ਪਰਿਵਾਰ ਲਈ ਅਸਹਿ ਹੈ । ਉਹਨਾਂ ਦੇ ਜੀਵਨ ਬਾਰੇ ਪੜ੍ਹ ਕੇ ਪਤਾ ਲੱਗਿਆ ਕਿ ਉਹਨਾਂ ਦੀ ਕਹਿਣੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ ਸੀ । ਅੰਤ ਤੱਕ ਆਪਣੇ ਤਰਕਸ਼ੀਲ ਵਿਚਾਰਾਂ ਤੇ ਕਾਇਮ ਰਹਿਣਾ ਉਹਨਾਂ ਦੀ ਦੇਣ ਤੇ ਦਿੱਖ ਨੂੰ ਸਪਸ਼ਟ ਕਰਦਾ ਹੈ । ਇਸ ਅੰਕ ਦੀਆਂ ਬਾਕੀ ਰਚਨਾਵਾਂ ਵੀ ਪ੍ਰਭਾਵਸ਼ਾਲੀ ਸਨ । ਮੈਗਜ਼ੀਨ ਵਿਚ ਮਿੰਨੀ ਰਚਨਾਵਾਂ ਤੇ ਨਵੇਂ ਲੇਖਕਾਂ ਨੂੰ ਜ਼ਰੂਰ ਥਾਂ ਦਿਆ ਕਰੋ ।

ਅਮਨਪਾਲ ਕੌਰ ਘੁੱਕਿਆਂਵਾਲੀ (ਸਿਰਸਾ)

- ਮਰਹੂਮ ਕ੍ਰਿਸ਼ਨ ਬਰਗਾੜੀ ਦੀ ਸ਼ਖਸ਼ੀਅਤ ਨੂੰ ਸਮਰਪਿਤ ਤਰਕਸ਼ੀਲ ਦਾ ਮਾਰਚ-ਅਪ੍ਰੈਲ ਅੰਕ ਯਾਦਗਾਰੀ ਹੋ ਨਿਬੜਿਆ । ਇਸ ਅੰਕ ਵਿਚ ਕ੍ਰਿਸ਼ਨ ਬਰਗਾੜੀ ਦੀ ਸੁਪਤਨੀ ਰਜਿੰਦਰ ਬਰਗਾੜੀ ਨਾਲ ਮੁਲਾਕਾਤ, ਰਾਮ ਸਵਰਨ ਅਤੇ ਗੁਰਦਿਆਲ ਸਿੰਘ ਆਦਿ ਦੇ ਲੇਖ ਬਰਗਾੜੀ ਦੀ ਯਾਦ ਨੂੰ ਤਾਜ਼ਾ ਕਰਦੇ ਸਨ । ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦੇ ਥੰਮ੍ਹ ਸਨ । ਉਨ੍ਹਾਂ ਆਪਣੀ ਜ਼ਿੰਦਗੀ ਦੇ ਕੀਮਤੀ 17 ਸਾਲ ਲਹਿਰ ਦੇ ਲੇਖੇ ਲਾਏ । ਸੁਸਾਇਟੀ ਦੇ 17 ਸਾਲਾਂ ਦੇ ਇਤਿਹਾਸ ਵਿਚ ਹਰ ਮੁਸ਼ਕਿਲ ਘੜੀ ਵਿਚ ਉਹ ਮੋਹਰਲੀਆਂ ਸਫਾਂ ਵਿਚ ਰਹੇ । ਤਰਕਸ਼ੀਲ ਸੋਚ ਨੂੰ ਘਰ-ਘਰ ਪਹੁੰਚਾਉਣ ਲਈ ਉਨ੍ਹਾਂ ਜੋ ਕਾਰਜ ਕੀਤੇ ਸਨ ਉਹ ਸਦਾ ਯਾਦ ਰੱਖੇ ਜਾਣਗੇ ।

ਸੁਖਮੰਦਰ ਸਿੰਘ ਤੂਰ, ਖੋਸਾ ਪਾਂਡੋ (ਮੋਗਾ)

- ਇਸ ਕਿਸਮ ਦੀ ਸਮਾਜਕ ਸਿੱਖਿਆ ਦੀ ਸਾਰੇ ਦੇਸ਼ਾਂ ਵਿਚ ਲੋੜ ਹੁੰਦੀ ਹੈ ਭਾਵੇਂ ਉਹਨਾਂ ਦੇ ਲੋਕ ਪੜ੍ਹੇ ਲਿਖੇ ਵੀ ਕਿਉਂ ਨਾ ਹੋਣ । ਪਰ ਸਾਡੇ ਦੇਸ਼ ਵਿਚ ਜਿਥੇ ਅਨਪੜ੍ਹ, ਗਰੀਬੀ, ਅਗਿਆਨਤਾ ਅੰਧਵਿਸ਼ਵਾਸ਼ਾਂ ਦੀ ਭਰਮਾਰ ਹੈ ਤਰਕਸ਼ੀਲ ਸਿੱਖਿਆ ਦੀ ਲੋੜ ਹੋਰ ਵੀ ਵੱਧ ਹੈ ।

ਗਗਨਦੀਪ ਸਿੱਧੂ, ਬੀੜ ਬਹਿਮਣ(ਬਠਿੰਡਾ)

---

ਵਤਨੋਂਪਾਰ ਪਤੇ ਦੀ ਸੋਧ:

ਲਾਈਫ ਮੈਂਬਰਸ਼ਿਪ ਵਿੱਚ ਛਪੀ ਧਾਲੀਵਾਲ ਨਵਜੀਤ ਕੇ ਦਾ ਪਤੇ ਵਿਚ ਐਲ 65 ਤੇ 557 ਦੀ ਜਗ੍ਹਾ ਐਲ ਐਸ 5-5 ਐਸ 7 ਪੜ੍ਹਿਆ ਜਾਵੇ ਜੀ ।

# ਸਰਗਰਮੀਆਂ

ਇਕਾਈ ਬਾਘਾਪੁਰਾਣਾ :

1. ਫਰਵਰੀ ਵਿਚ ਪਿੰਡ ਆਲਮਵਾਲਾ ਕਲਾਂ ਵਿਖੇ ਇਕਾਈ ਬਾਘਾਪੁਰਾਣਾ ਵਲੋਂ ਨੌਜਵਾਨ ਸਭਾ ਦੇ ਸਹਿਯੋਗ ਨਾਲ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਰੰਗ ਮੰਚ ਮੋਗਾ ਵਲੋਂ ਬਲਦੇਵ ਸਿੰਘ 'ਸੜਕਨਾਮਾ' ਦੀ ਨਿਰਦੇਸ਼ਨਾ ਹੇਠ ਦੋ ਨਾਟਕ ਖੇਡੇ ਗਏ। ਇਕਾਈ ਦੇ ਸਕੱਤਰ ਮੁਕੰਦ ਕਮਲ ਵੱਲੋਂ ਲੋਕਾਂ ਨੂੰ ਵਹਿਮਾਂ-ਭਰਮਾਂ, ਪਾਖੰਡੀ ਸਾਧਾਂ ਵੱਲੋਂ ਡੇਰਿਆਂ ਵਿੱਚ ਮਾਨਸਿਕ ਰੋਗੀ ਬਨਾਉਣ ਬਾਰੇ ਅਤੇ ਇਨ੍ਹਾਂ ਡੇਰਿਆਂ ਪਿੱਛੇ ਕੰਮ ਕਰਦੀ ਰਾਜਨੀਤੀ ਬਾਰੇ ਦਸਦਿਆਂ ਹੋਇਆਂ ਅਜਿਹੇ ਸਾਧਾਂ ਅਤੇ ਡੇਰਿਆਂ ਖਿਲਾਫ ਆਵਾਜ਼ ਉਠਾਉਣ ਲਈ ਪ੍ਰੇਰਿਆ ਗਿਆ। ਦਰਸ਼ਨ ਸਿੰਘ ਵੱਲੋਂ ਜਾਦੂ ਦੀਆਂ ਆਈਟਮਾਂ ਰਾਹੀਂ ਲੋਕਾਂ ਦੀ ਹੁੰਦੀ ਲੁੱਟ ਤੋਂ ਜਾਣੂ ਕਰਵਾਇਆ ਗਿਆ। ਪ੍ਰੋਗਰਾਮ ਦੀ ਸਟੇਜ ਦੀ ਕਾਰਵਾਈ ਡਾ.ਸੁਰਜੀਤ ਸਿੰਘ ਵਲੋਂ ਬਾਖੂਬੀ ਚਲਾਈ ਗਈ।

2. ਫਰੀਦਕੋਟ ਜ਼ਿਲੇ ਦੇ ਪਿੰਡ ਗੁੜੀ ਸੰਘਰ ਵਿਖੇ ਨਿਊ ਇੰਡੀਆ ਮਾਡਲ ਸਕੂਲ ਦੇ ਸਾਲਾਨਾ ਬਾਲ ਸਮਾਗਮ ਮੌਕੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਕਾਈ ਦੇ ਪ੍ਰਧਾਨ ਦਰਸ਼ਨ ਸਿੰਘ ਵਲੋਂ ਜਾਦੂ ਦੇ ਟ੍ਰਿਕ ਦਿਖਾਉਂਦੇ ਹੋਏ ਬੱਚਿਆਂ ਨੂੰ ਹਰ ਘਟਨਾ ਨੂੰ ਵਿਗਿਆਨਕ ਨਜ਼ਰੀਏ ਤੋਂ ਦੇਖਣ ਲਈ ਪ੍ਰੇਰਿਆ ਗਿਆ। ਇਕਾਈ ਦੇ ਮੈਂਬਰ ਰਾਜੀਵ ਟੋਨੀ ਨੇ ਆਮ ਪ੍ਰਚਲਿਤ ਵਹਿਮਾਂ-ਭਰਮਾਂ ਦੀ ਅਸਲੀਅਤ ਬਾਰੇ ਹਾਜ਼ਰ ਲੋਕਾਂ ਨੂੰ ਜਾਣੂ ਕਰਵਾਇਆ।

ਮੁਕੰਦ ਕਮਲ ਸਕੱਤਰ

ਇਕਾਈ ਸਾਹਨੇਵਾਲ :

ਵਿਦਿਆਰਥੀਆਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਸਾਹਨੇਵਾਲ ਇਕਾਈ ਵਲੋਂ ਸਕੂਲਾਂ ਵਿਚ ਤਰਕਸ਼ੀਲ ਪ੍ਰੋਗਰਾਮ ਕਰਨ ਦੀ ਯੋਜਨਾਬੰਦੀ ਕੀਤੀ ਗਈ। ਇਸ ਯੋਜਨਾਬੰਦੀ ਦੇ ਮੱਦੇ-ਨਜ਼ਰ ਇਕਾਈ ਨੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਧਨਾਨਸੂ (ਲੁਧਿਆਣਾ) ਅਤੇ ਨਿਊ ਮਾਡਲ ਸਕੂਲ ਸਾਹਨੇਵਾਲ ਵਿਚ ਤਰਕਸ਼ੀਲ ਪਰੋਗਰਾਮ ਪੇਸ਼ ਕੀਤੇ ਗਏ। ਲੁਧਿਆਣਾ ਜੋਨ ਦੇ ਸਕੱਤਰ ਦਲਬੀਰ ਕਟਾਣੀ, ਇਕਾਈ ਪ੍ਰਧਾਨ ਰੁਪਿੰਦਰਪਾਲ ਸਿੰਘ, ਸਕੱਤਰ ਗੁਰਬਚਨ ਸਿੰਘ ਅਤੇ ਰਜਿੰਦਰ ਜੰਡਿਆਲੀ ਨੇ ਆਪਣੇ ਭਾਸ਼ਣਾਂ ਰਾਹੀਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਅਤੇ ਰੂੜ੍ਹੀਵਾਦੀ ਰਸਮਾਂ-ਰਿਵਾਜਾਂ ਵਿਚੋਂ ਨਿਕਲ ਕੇ ਵਿਗਿਆਨਕ ਢੰਗ ਨਾਲ ਜ਼ਿੰਦਗੀ ਬਸਰ ਕਰਨ ਲਈ ਪ੍ਰੇਰਿਤ ਕੀਤਾ। ਤਰਕਸ਼ੀਲਾਂ ਦੀ ਟੀਮ ਵੱਖ-ਵੱਖ ਕਲਾਸਾਂ ਵਿੱਚ ਵੀ ਗਈ। ਕਲਾਸਾਂ ਵਿਚ ਵਿਦਿਆਰਥੀ ਸਮਾਜ ਵਿਚ ਵਾਪਰਦੇ ਵੱਖ-ਵੱਖ ਤਰ੍ਹਾਂ ਦੇ ਵਰਤਾਰਿਆਂ ਅਤੇ ਆਪਣੇ ਮਾਪਿਆਂ ਅਤੇ ਸਮਾਜ ਦੇ ਹੋਰ ਲੋਕਾਂ ਕੋਲੋਂ ਸੁਣੀਆਂ ਅਵਿਗਿਆਨਕ ਅਤੇ ਵਹਿਮਾਂ-ਭਰਮਾਂ ਨਾਲ ਸਬੰਧਿਤ ਗੱਲਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਅਤੇ ਹਰ ਵਰਤਾਰੇ ਬਾਰੇ ਸਪਸ਼ਟੀਕਰਣ ਪ੍ਰਾਪਤ ਕਰਨ ਲਈ ਕਾਫੀ ਉਤਸਕ ਸਨ। ਤਰਕਸ਼ੀਲ ਸੁਸਾਇਟੀ ਦੇ ਕਾਮਿਆਂ ਨੇ ਉਨ੍ਹਾਂ ਦੇ ਹਰ ਪ੍ਰਸ਼ਨ ਦਾ ਉਤਰ ਪ੍ਰਭਾਵਸ਼ਾਲੀ ਢੰਗ ਨਾਲ ਦਿੱਤਾ। ਵਿਤ ਸਕੱਤਰ ਈਸ਼ ਕੁਮਾਰ ਅਤੇ ਪ੍ਰਚਾਰ ਸਕੱਤਰ ਰੁਪਿੰਦਰ ਰਮਨ ਧਰੌੜ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

ਰੁਪਿੰਦਰਪਾਲ ਸਿੰਘ ਜੰਡਿਆਲੀ, ਪ੍ਰਧਾਨ

- ਇਕਾਈ ਭੁੰਗਾ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਇਕਾਈ ਭੁੰਗਾ ਵੱਲੋਂ "ਅਮਰੀਕਾ ਦੇ ਅਫ਼ਗਾਨਿਸਤਾਨ ਉਪਰ ਹਮਲੇ ਪਿਛਲੇ ਅਸਲ ਕਾਰਨਾਂ" ਸਬੰਧੀ ਆਪਣੇ ਮੈਂਬਰਾਂ ਅਤੇ ਹਮਦਰਦਾਂ ਨੂੰ ਤਰਕਸੀਲ ਸੋਚਣੀ ਦੇਣ ਲਈ ਇਕ ਵਿਸ਼ਾਲ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਨੂੰ ਵਿਸ਼ੇਸ਼ ਦਿੱਖ ਪ੍ਰਦਾਨ ਕਰਨ ਲਈ ਸ.ਸੀ.ਸ.ਸਕੂਲ, ਭੁੰਗਾ ਦੀ ਗਰਾਊਂਡ ਵਿਚ ਸ਼ਾਨਦਾਰ ਸ਼ਾਮਿਆਨੇ ਦਾ ਪ੍ਰਬੰਧ ਕਰਕੇ "ਅਮਰੀਕੀ ਹਮਲੇ" ਅਤੇ ਤਰਕਸ਼ੀਲ ਜ਼ਿੰਦਗੀ ਜਿਉਣ ਦਾ ਸੁਨੇਹਾ ਦਿੰਦੇ ਚਾਰਟਾਂ ਨਾਲ ਇਸਨੂੰ ਸਜਾਇਆ ਗਿਆ। ਸੈਮੀਨਾਰ ਵਿਚ ਮੁੱਖ ਬੁਲਾਰੇ ਲੋਕ ਸੰਗਰਾਮ ਮੋਰਚੇ ਦੇ ਸੂਬਾਈ ਆਗੂ ਅਤੇ ਕਿਰਨਜੀਤ ਬਲਾਤਕਾਰ ਕਾਂਡ ਦਾ ਕਨਵੀਨਰ ਸ੍ਰੀ ਨਰੈਣ ਦੱਤ ਸਨ। ਉਨ੍ਹਾਂ ਨੇ ਅਮਰੀਕਾ ਦੇ ਅਫ਼ਗਾਨਿਸਤਾਨ ਉਪਰ ਹਮਲੇ ਪਿਛੇ ਛੁਪੇ ਕਾਰਨਾਂ ਬਾਰੇ ਦਰਸ਼ਕਾਂ ਨੂੰ ਬੜੇ ਸੁਚੱਜੇ ਢੰਗ ਨਾਲ ਸਮਝਾਉਂਦੇ ਹੋਏ ਦੱਸਿਆ ਕਿ ਅਮਰੀਕਾ ਹੀ ਦੁਨੀਆਂ ਦਾ ਸਭ ਤੋਂ ਵੱਡਾ ਦਹਿਸ਼ਤਵਾਦੀ ਦੇਸ਼ ਹੈ ਜੋ ਆਪਣੇ ਸੌੜੇ ਹਿਤਾਂ ਦੀ ਰਾਖੀ ਲਈ ਦੁਨੀਆਂ ਦੇ ਕਿਸੇ ਵੀ ਦੇਸ਼ ਤੇ ਵਹਿਸ਼ੀ ਹਮਲੇ ਕਰ ਦਿੰਦਾ ਹੈ। ਅੱਜ ਉਹ ਜਿਸ ਤਾਲਿਬਾਨ ਖ਼ਿਲਾਫ਼ ਲੜ ਰਿਹਾ ਹੈ, ਉਹ ਉਸਦੇ ਹੀ ਪਾਲੇ ਸੱਪ ਹਨ। ਤਰਕਸ਼ੀਲ ਇਕਾਈ ਭੁੰਗਾ ਦੇ ਸਕੱਤਰ ਹਰਿੰਦਪਾਲ ਕੂੰਟਾ ਵੱਲੋਂ ਅਮਰੀਕਾ ਦੇ ਮੱਧ-ਏਸ਼ੀਆ ਅਤੇ ਕੈਸਪੀਅਨ ਸਾਗਰ ਨਾਲ ਜੁੜੇ ਤੇਲ ਹਿਤਾਂ ਬਾਰੇ ਚਾਨਣਾ ਪਾਉਂਦੇ ਹੋਏ, ਸਾਮਰਾਜੀ ਦੇਸ਼ਾਂ ਦੇ ਇਸ ਖਿੱਤੇ ਦੇ ਤੇਲ ਭੰਡਾਰਾਂ 'ਤੇ ਕਾਬਜ਼ ਹੋਣ ਦੇ ਚਲਾਕੀ ਭਰੇ ਕਾਲੇ ਕਾਰਨਾਮਿਆਂ ਬਾਰੇ ਦੱਸਿਆ। ਮਾ. ਗੁਰਮੇਲ ਨੇ



ਵੀ ਅਮਰੀਕਾ ਦੇ ਕਾਲੇ ਕਾਰਨਾਮਿਆਂ ਦਾ ਪਰਦਾਫਾਸ਼ ਕੀਤਾ। ਸਟੇਜ ਸਕੱਤਰ ਦੀ ਭੂਮਿਕਾ ਕਾ.ਸੁਭਾਸ਼ ਸ਼ਰਮਾ ਨੇ ਬਖੂਬੀ ਨਿਭਾਈ। ਉਨ੍ਹਾਂ ਸਰਕਾਰ ਵੱਲੋਂ ਪਾਸ ਕੀਤੇ ਜਾ ਰਹੇ ਪੋਟੋ ਵਰਗੇ ਕਾਲੇ ਕਾਨੂੰਨ ਦੀ ਨਿਖੇਧੀ ਕਰਦੇ ਹੋਏ ਦੱਸਿਆ ਕਿ ਇਸ ਕਾਨੂੰਨ ਦਾ ਮਾੜਾ ਅਸਰ ਪੱਤਰਕਾਰਾਂ, ਆਮ ਲੋਕਾਂ 'ਤੇ ਲੋਕ ਆਗੂਆਂ ਨੂੰ ਭੁਗਤਣਾ ਪਵੇਗਾ। ਸੈਮੀਨਾਰ ਦੇ ਪਹਿਲੇ ਸ਼ੈਸ਼ਨ ਵਿੱਚ ਸਰਕਾਰ ਦੀਆਂ ਪਾਖੰਡੀ ਸਾਧਾਂ ਨੂੰ ਸ਼ਹਿ ਦੇਣ ਵਾਲੀਆਂ, ਜੋਤਿਸ਼ ਨੂੰ ਵਿਸ਼ੇ ਦੇ ਤੌਰ 'ਤੇ ਲਾਗੂ ਕਰਨ, ਜੀ.ਐਨ.ਏ. ਫੈਕਟਰੀ ਦੇ ਮਜ਼ਦੂਰਾਂ ਦੇ ਹੱਕ 'ਚ, ਵਿਦਿਆਰਥੀ ਵਰਗ ਨਾਲ ਕੀਤੀ ਜਾ ਰਹੀ ਧੱਕੇਸ਼ਾਹੀ ਖਿਲਾਫ, ਅਤੇ ਪੋਟੋ ਵਰਗੇ ਕਾਲੇ ਕਾਨੂੰਨ ਖ਼ਿਲਾਫ ਮਤੇ ਪਾਸ ਕੀਤੇ ਗਏ ਜਿੰਨ੍ਹਾਂ ਨੂੰ ਦਰਸ਼ਕਾਂ ਨੇ ਹੱਥ ਖੜੇ ਕਰਕੇ ਪਾਸ ਕੀਤਾ। ਸੈਮੀਨਾਰ ਦੇ ਦੂਸਰੇ ਸ਼ੈਸ਼ਨ ਦਾ ਮੁੱਖ ਬੁਲਾਰਾ ਤਰਕਸ਼ੀਲ ਸੁਸਾਇਟੀ ਦੇ ਵਰਕਿੰਗ ਪ੍ਰਧਾਨ ਬਲਵਿੰਦਰ ਬਰਨਾਲਾ ਸੀ। ਉਨ੍ਹਾਂ ਸਮਾਜ ਵਿਚ ਤਰਕਸ਼ੀਲ ਸੋਚ ਦੀ ਸਾਰਥਕਤਾ ਵਿਸ਼ੇ 'ਤੇ ਚਾਨਣਾ ਪਾਉਂਦੇ ਹੋਏ ਕਿਹਾ ਕਿ, "ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਕਈ ਸਾਲਾਂ ਤੋਂ ਗੈਰ-ਵਿਗਿਆਨਕ ਘਟਨਾਵਾਂ ਦਾ ਪਰਦਾਫਾਸ਼ ਕਰਦੀ ਆ ਰਹੀ ਹੈ ਅਤੇ ਲੋਕਾਂ ਵਿਚ ਵਿਗਿਆਨਕ ਸੋਚ ਦਾ ਪਸਾਰ ਕਰ ਰਹੀ ਹੈ। ਸਰਕਾਰ ਵਲੋਂ ਲੋਕਾਂ ਦੀ ਸੋਚ ਨੂੰ ਗੁਮਰਾਹ ਕਰਨ ਦੀ ਸਭ ਨੀਤੀਆਂ ਦਾ ਕਰੜਾ ਵਿਰੋਧ ਕੀਤਾ ਜਾਣਾ ਚਾਹੀਦਾ ਹੈ"। ਇਸ ਸੈਮੀਨਾਰ ਨੂੰ ਸਫਲ ਬਨਾਉਣ ਲਈ ਤਰਕਸ਼ੀਲ ਮੈਂਬਰਾਂ ਕਾ.ਭੁਪਿੰਦਰ ਸਿੰਘ, ਪਵਨ ਕੁਮਾਰ ਪੱਪੂ, ਸਤਪਾਲ ਸੱਤੀ, ਸੰਤੋਖ ਸਿੰਘ, ਸੁਖਜੀਤ ਸਿੰਘ, ਅਵਤਾਰ ਰਾਜਾ, ਹਰਵਿੰਦਰ(ਡਾ.), ਜਸਵਿੰਦਰ ਨੇ ਕਰੜੀ ਮਿਹਨਤ ਕੀਤੀ। ਸੈਮੀਨਾਰ ਦੌਰਾਨ ਬੁੱਕ ਸਟਾਲ ਦਰਸ਼ਕਾਂ ਦੀ ਖਿੱਚ ਦਾ ਕੇਂਦਰ ਬਣੀ ਰਹੀ। ਅੰਤ ਵਿਚ ਤਰਕਸ਼ੀਲ ਇਕਾਈ ਭੁੰਗਾ ਦੇ ਪ੍ਰਧਾਨ ਸਰਵਣ ਸਿੰਘ ਨੇ ਦਰਸ਼ਕਾਂ ਦਾ ਧੰਨਵਾਦ ਕੀਤਾ।

2. ਦਿਨ : 8 ਮਾਰਚ ਔਰਤ ਦਿਵਸ

ਸਥਾਨ : ਪਿੰਡ ਸ਼ੇਖਾਂ

ਪ੍ਰੋਗਰਾਮ : ਜਾਦੂ ਦੇ ਸ਼ੋਅ ਅਤੇ ਔਰਤਾਂ 'ਚ ਪਾਏ ਜਾਂਦੇ ਵਹਿਮਾਂ-ਭਰਮਾਂ ਬਾਰੇ ਉਨ੍ਹਾਂ ਨੂੰ ਚੇਤੰਨ ਕਰਨਾ।

ਤਰਕਸ਼ੀਲ ਬੁਲਾਰੇ ਹਰਿੰਦਰ ਪਾਲ ਕੂੰਟਾ, ਇਕਾਈ ਸਕੱਤਰ, ਵੱਲੋ ਸੁਸਾਇਟੀ ਦੇ ਉਦੇਸ਼ਾਂ ਬਾਰੇ ਅਤੇ ਸਮਾਜ ਵਿੱਚ ਪ੍ਰਚੱਲਤ ਵਹਿਮਾਂ-ਭਰਮਾਂ ਬਾਰੇ ਲੋਕਾਂ ਨੂੰ ਚੇਤੰਨ ਕੀਤਾ ਗਿਆ।

ਜਾਦੂ ਦੇ ਸ਼ੋਅ : ਭੁਪਿੰਦਰ ਸਿੰਘ ਭੂੰਗਾ ਵੱਲੋਂ ਹੈਰਾਨ ਕਰਨ ਵਾਲੇ ਜਾਦੂ ਦੇ ਟਰਿਕ ਵਿਖਾ ਕੇ ਲੋਕਾਂ ਨੂੰ ਵਹਿਮਾਂ-ਭਰਮਾਂ 'ਚੋਂ ਨਿਕਲਣ ਦਾ ਸੱਦਾ ਦਿੱਤਾ ਗਿਆ।

ਪਹੁੰਚੀ ਤਰਕਸ਼ੀਲ ਟੀਮ : ਭੁਪਿੰਦਰ ਭੂੰਗਾਂ, ਹਰਿੰਦਰ ਪਾਲ ਕੂੰਟਾ ਅਤੇ ਪਵਨ ਕਮੁਾਰ ਪੱਪੂ

ਵਿਸ਼ੇਸ਼ ਸਹਿਯੋਗ : ਮਾ.ਸਰਬਜੀਤ ਸਿੰਘ, ਡਾ.ਬਲਵਿੰਦਰ ਸਿੰਘ ਢੱਟ

ਮੁੱਖ ਮਹਿਮਾਨ : ਬੀ.ਡੀ.ਓ. ਬਲਾਕ ਭੂੰਗਾ ਅਤੇ ਬੇਅੰਤ ਸਿੰਘ ਮੱਲੇਵਾਲ।

3. ਤੀਸਰਾ ਸਲਾਨਾ ਤਰਕਸ਼ੀਲ ਮੇਲਾ :

ਹਰੇਕ ਸਾਲ ਦੀ ਤਰ੍ਹਾਂ ਇਸ ਵਾਰੀ ਵੀ ਲੋਕਾਂ ਦੀ ਭਾਰੀ ਮੰਗ 'ਤੇ ਭੂੰਗਾ ਵਿਖੇ ਤੀਸਰਾ ਸਾਲਾਨਾ ਵਿਸ਼ਾਲ ਤਰਕਸ਼ੀਲ ਮੇਲਾ "ਪੈੜ ਸ਼ਹੀਦਾਂ ਦੀ" ਕਰਾਇਆ ਗਿਆ। ਇਸ ਵਾਰੀ ਇਹ ਮੇਲਾ ਸ਼ਹੀਦ-ਇ-ਆਜ਼ਮ ਭਗਤ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਕੀਤਾ ਗਿਆ। ਮੇਲੇ ਵਿੱਚ ਸ.ਗੁਰਸ਼ਰਨ ਸਿੰਘ ਦੀ ਟੀਮ ਵੱਲੋਂ "ਗਦਰੀ ਗੁਲਾਬ ਕੌਰ" ਅਤੇ "ਬੇਗਮੋ ਦੀ ਧੀ" ਨਾਟਕ ਖੇਡੇ ਗਏ, ਜਿੰਨਾਂ ਨੂੰ ਵੇਖਕੇ ਭਾਰੀ ਗਿਣਤੀ 'ਚ ਪਹੁੰਚੇ ਦਰਸ਼ਕਾਂ ਦੀਆਂ ਅੱਖਾਂ ਸੇਜਲ ਹੋਣੋਂ ਨਾ ਰਹਿ ਸਕੀਆਂ। ਲੋਕ ਸੱਭਿਆਚਾਰ ਕੇਂਦਰ, ਠੀਕਰੀਵਾਲਾ ਦੀ ਟੀਮ ਵੱਲੋਂ "ਸਿਉਂਕ" ਅਤੇ "ਡਰਨਾ" ਨਾਟਕ ਖੇਡ ਕੇ ਸਮੇਂ ਦੀਆਂ ਸਮਾਜਿਕ, ਰਾਜਨੀਤਿਕ ਹਾਲਤਾਂ ਉਪਰ ਭਰਵੇਂ ਹਮਲੇ ਕੀਤੇ ਗਏ। ਇਸ ਤੋਂ ਇਲਾਵਾ "ਸੁੰਨਮ ਸੁੰਨਿਆ ਰਾਹਾ ਵੇ" ਅਤੇ "ਮੇਰੀ ਮੌਤ 'ਤੇ ਨਾ ਰੋਇਓ" ਕੋਰੀਓਗ੍ਰਾਫੀਆਂ ਵੀ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਸ਼ੋਅ ਬੁੱਲੋਵਾਲ ਇਕਾਈ ਦੇ ਬੱਚਿਆਂ ਵੱਲੋਂ ਪੇਸ਼ ਕੀਤੇ ਗਏ ਤੇ ਜਾਦੂ ਹੱਥ ਦੀ ਸਫਾਈ ਦੇ ਤੌਰ 'ਤੇ ਸਮਝਾਇਆ ਗਿਆ। ਮੁੱਖ ਬੁਲਾਰੇ ਤਰਕਸ਼ੀਲ ਸੁਸਾਇਟੀ ਦੇ ਜਲੰਧਰ ਜੋਨ ਦੇ ਸਕੱਤਰ ਸੁਖਦੇਵ ਫਗਵਾੜਾ ਵੱਲੋਂ ਤਰਕਸ਼ੀਲ ਲਹਿਰ ਦੇ ਇਤਿਹਾਸ ਅਤੇ ਕਾਰਜ-ਖੇਤਰ ਉਪਰ ਚਾਨਣਾ ਪਾਇਆ ਗਿਆ ਅਤੇ ਮਰਹੂਮ ਕ੍ਰਿਸ਼ਲ ਬਰਗਾੜੀ ਦੇ ਜੀਵਨ ਬਾਰੇ ਵਿਚਾਰ ਪੇਸ਼ ਕੀਤੇ। ਦੂਸਰੇ ਬੁਲਾਰੇ ਨਰੈਣ ਦੱਤ ਵੱਲੋਂ ਤਰਕਸ਼ੀਲ ਲਹਿਰ ਵੱਲੋਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਪ੍ਰਸਾਰ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਅੱਜ ਦੇ ਸਮੇਂ ਵਿਚ ਫਿਰ ਭਗਤ ਸਿੰਘ ਦੇ ਵਿਚਾਰਾਂ ਤੇ ਖੜ੍ਹਕੇ ਸੰਘਰਸ਼ ਕਰਨ ਦੀ ਲੋੜ ਹੈ। ਸ.ਗੁਰਸ਼ਰਨ ਸਿੰਘ ਨੇ ਆਪਣੇ ਭਾਸ਼ਣ ਦੌਰਾਨ ਬਰਾਬਰੀ ਦਾ ਸਮਾਜ ਸਿਰਜਣ ਲਈ ਸੰਘਰਸ਼ਾਂ ਦੇ ਰਾਹ ਪੈਣ ਦਾ ਸੱਦਾ ਦਿੱਤਾ। ਮੇਲੇ ਦੌਰਾਨ ਅਯੁੱਧਿਆ ਮਸਲੇ ਦੇ ਸਬੰਧ ਵਿਚ ਫ਼ਿਰਕੂ ਤਾਕਤਾਂ ਖਿਲਾਫ ਵਿਗਿਆਨਕ ਸੂਝ-ਬੂਝ ਭਰੀ ਆਵਾਜ਼ ਬੁਲੰਦ ਕਰਨ ਦਾ ਸੱਦਾ ਦਿੱਤਾ ਗਿਆ। ਮੇਲੇ ਦੌਰਾਨ ਇਲਾਕੇ ਦੀਆਂ ਕੁਝ ਨਾਮਵਰ ਸ਼ਖਸੀਅਤਾਂ ਮਾ.ਦਾਸ ਰਾਮ, ਸੁਰਜੀਤ ਅੱਭੋਵਾਲ ਹਾਜ਼ਰ ਸਨ। ਹਰ ਵਾਰੀ ਦੀ ਤਰ੍ਹਾਂ ਵਿਸ਼ੇਸ਼ ਸਹਿਯੋਗ ਲਈ

ਸ.ਕਮਲਜੀਤ ਅੱਭੇਵਾਲ ਯੂ.ਏ.ਈ. ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਮੇਲੇ ਦੌਰਾਨ ਇਕਾਈ ਮੈਂਬਰ ਗੁਰਚਰਨ ਮੱਪੀ ਵੱਲੋਂ ਅੱਖਾਂ 'ਤੇ ਪੱਟੀ ਬੰਨਕੇ ਸਕੂਟਰ ਵੀ ਚਲਾਇਆ ਗਿਆ ਜੋ ਲੋਕਾਂ ਲਈ ਵਿਸ਼ੇਸ਼ ਖਿੱਚ ਦਾ ਕੇਂਦਰ ਰਿਹਾ। ਬੁੱਕ ਸਟਾਲਾਂ ਤੇ ਵੀ ਲੋਕਾਂ ਦੀ ਖਾਸੀ ਭੀੜ ਰਹੀ। ਮੇਲੇ ਦੌਰਾਨ ਜੋਨ ਪ੍ਰਧਾਨ ਨਰਿੰਦਰ ਸਿੰਘ, ਅਜੀਤ ਸਿੰਘ ਜੰਡੋਲੀ, ਸ੍ਰੀ ਕ੍ਰਿਪਾਲ ਸਿੰਘ ਸਰਪੰਚ, ਬਲਵਿੰਦਰ ਢੱਟ, ਚੰਚਲ ਸਿੰਘ ਬਾਬਕ, ਅਜਮੇਰ ਆਕਲੀਆ, ਕਾ.ਰਾਮ ਸਿੰਘ ਆਦਿ ਨੇ ਵਿਸ਼ੇਸ਼ ਸ਼ਿਰਕਤ ਕੀਤੀ। ਸਾਬਕਾ ਜੋਨ ਸਕੱਤਰ ਦਿਲਰਾਜ ਕੁਮਾਰ ਨੇ ਮੇਲੇ ਨੂੰ ਸਫਲ ਬਣਾਉਣ ਲਈ ਵਿਸ਼ੇਸ਼ ਸਹਿਯੋਗ ਦਿੱਤਾ। ਸਟੇਜ ਸਕੱਤਰ ਦੀ ਭੂਮਿਕਾ ਸੁਭਾਸ਼ ਸ਼ਰਮਾ ਅਤੇ ਭੁਪਿੰਦਰ ਸਿੰਘ ਭੂੰਗਾ ਨੇ ਨਿਭਾਈ। ਅੰਤ ਵਿਚ ਇਕਾਈ ਭੂੰਗਾ ਦੇ ਪ੍ਰਧਾਨ ਸਰਵਣ ਸਿੰਘ ਨੇ ਹਾਜ਼ਰ ਲੋਕਾਂ ਦਾ ਧੰਨਵਾਦ ਕਰਦੇ ਹੋਏ ਹਰ ਸਾਲ ਇਲਾਕੇ ਵਿਚ ਵਿਸ਼ਾਲ ਤਰਕਸ਼ੀਲ ਮੇਲਾ ਕਰਾਉਣ ਦਾ ਵਾਅਦਾ ਕੀਤਾ। ਮੇਲੇ ਦੌਰਾਨ ਮੈਂਬਰਾਂ ਸੁੱਚਾ ਸਿੰਘ ਲੇਹਲ, ਪ੍ਰੈਸ ਸਕੱਤਰ, ਪਵਨ ਪੱਪੂ, ਹਰਮੇਲ ਖੱਖ, ਜਸਵਿੰਦਰ, ਸੱਤਪਾਲ ਸੱਤੀ, ਹਰਵਿੰਦਰ (ਡਾ.), ਬਿੱਟੂ ਮੁਲਾਜਮ, ਧਰਮਿੰਦਰ, ਸੰਤੋਖ, ਸੁਖਵੀਰ, ਗੁਰਨਾਮ ਮਾਨ੍ਹ, ਬੱਬੂ ਆਦਿ ਨੇ ਵਿਸ਼ੇਸ਼ ਜਿੰਮੇਵਾਰੀਆਂ ਨਿਭਾਈਆਂ।

ਹਰਿੰਦਰ ਕੂੰਟਾ, ਸਕੱਤਰ

**ਇਕਾਈ ਕੋਟਕਪੂਰਾ ਬਰਗਾੜੀ :**

1. ਸੈਮੀਨਾਰ: ਅਧੁਨਿਕ ਵਿਗਿਆਨਕ ਖੋਜਾਂ ਅਤੇ ਮਨੁੱਖੀ ਜੀਵਨ

ਮਹਾਤਮਾ ਗਾਂਧੀ ਮੈਮੋਰੀਅਲ ਸੀ.ਸੈ.ਸਕੂਲ, ਫਰੀਦਕੋਟ ਵਿਖੇ ਕਰਵਾਏ ਗਏ ਇਸ ਦਿਲਚੱਸਪ ਸੈਮੀਨਾਰ ਦੇ ਮੁੱਖ ਵਕਤਾ ਸ੍ਰੀ ਰਾਜਪਾਲ ਸਿੰਘ ਸਨ। ਉਨ੍ਹਾਂ ਨੇ ਉਕਤ ਵਿਸ਼ੇ 'ਤੇ ਵਿਸਥਾਰ ਨਾਲ ਚਾਨਣਾ ਪਾਉਂਦਿਆਂ ਆਖਿਆ ਕਿ ਵਿਗਿਆਨ ਹੁਣ ਆਦਮੀ-ਔਰਤ ਦੇ ਸਬੰਧਾਂ ਤੋਂ ਵਗੈਰ ਹੀ ਮਨੁੱਖ ਦੀ ਪੈਦਾਇਸ਼ ਕਰ ਸਕਦੀ ਹੈ। ਉਨ੍ਹਾਂ ਨੇ ਕਲੋਨ ਵਿਧੀ ਤੋਂ ਸ਼ੁਰੂ ਕਰਕੇ ਵਿਗਿਆਨ ਦੀਆਂ ਅਨੇਕਾਂ ਹੈਰਾਨੀਜਨਕ ਕਾਢਾਂ ਦੀ ਚਰਚਾ ਕੀਤੀ ਅਤੇ ਸਿੱਧ ਕੀਤਾ ਕਿ ਅਧੁਨਿਕ ਮਨੁੱਖੀ ਜੀਵਨ ਵਿਗਿਆਨ ਦੇ ਆਸਰੇ ਅਜਿਹੀਆਂ ਅਧੁਨਿਕ ਅਤੇ ਹੈਰਾਨਕੁੰਨ ਸਹੂਲਤਾਂ ਮਾਣ ਰਿਹਾ ਹੈ। ਵਿਗਿਆਨਕ ਕਾਢਾਂ ਤੋਂ ਵਗੈਰ ਇਕ ਪਲ ਵੀ ਜੀਵਨ ਸੰਭਵ ਨਹੀਂ ਹੈ। ਸ੍ਰੀ ਭੂਰਾ ਸਿੰਘ ਸੂਬਾ ਸਕੱਤਰ ਨੇ ਆਖਿਆ ਕਿ ਵਿਗਿਆਨਕ ਤਰੱਕੀ ਨੂੰ ਮਾਣਦਿਆਂ ਹੋਇਆਂ ਵੀ ਲੋਕ ਅੰਧ-ਵਿਸ਼ਵਾਸ਼ਾਂ ਦੀ ਜਕੜ 'ਚੋਂ ਨਿਕਲ ਨਹੀਂ ਸਕੇ। ਸੈਮੀਨਾਰ ਨੂੰ ਪ੍ਰੋ.ਸਾਧੂ ਸਿੰਘ, ਪ੍ਰੋ.ਪ੍ਰੇਮ ਪਾਲੀ, ਸ੍ਰੀ ਅਵਤਾਰ ਗੋਂਦਾਰਾ ਆਦਿ ਨੇ ਵੀ ਸੰਬੋਧਨ ਕੀਤਾ। ਮੰਚ ਸੰਚਾਲਨ ਰਾਜਿੰਦਰਜੀਤ ਨੇ ਕੀਤਾ।

2. ਤਰਕਸ਼ੀਲ ਪ੍ਰੋਗਰਾਮ :

ਸਿਹਤ ਵਿਭਾਗ ਦੀ ਪੀ.ਐਚ.ਸੀ. ਜੰਡ ਸਾਹਿਬ ਦੀ ਕਰਮਚਾਰਨ ਸ੍ਰੀਮਤੀ ਜੋਗਿੰਦਰ ਕੌਰ ਦੀ ਸੇਵਾ ਨਵਿਰਤੀ ਮੌਕੇ ਫਰੀਦਕੋਟ ਵਿਖੇ ਇਕਾਈ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ। ਗੁਰਜਿੰਦਰ ਸਿੰਘ ਜਸਵੰਤ ਜੱਸ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਇਕਾਈ ਪ੍ਰਧਾਨ ਰਾਜਿੰਦਰਜੀਤ ਨੇ ਸੁਸਾਇਟੀ ਦੇ ਕੰਮ ਢੰਗ ਅਤੇ ਸੁਚੱਜੀ ਸਮਝ ਤੋਂ ਸਰੋਤਿਆਂ ਨੂੰ ਜਾਣੂ ਕਰਵਾਇਆ। ਕਰਮਚਾਰੀ ਵੈਲਫ਼ੇਅਰ ਕਮੇਟੀ ਜੰਡ ਸਾਹਿਬ ਵੱਲੋਂ ਸੁਸਾਇਟੀ ਨੂੰ ਸਹਾਇਤਾ ਦਿੱਤੀ ਗਈ। ਪ੍ਰਬੰਧਕੀ ਸਹਿਯੋਗ ਕਮੇਟੀ ਦੇ ਚੇਅਰਮੈਨ ਡਾ.ਸੰਜੀਵ ਸੇਠੀ ਨੇ ਦਿੱਤਾ।

3. ਤਰਕਸ਼ੀਲ ਪ੍ਰੋਗਰਾਮ:

ਨਹਿਰ ਯੁਵਾ ਕੇਂਦਰ ਵੱਲੋਂ ਸਰਕਾਰੀ ਮਿਡਲ ਸਕੂਲ ਕਰੀਰਵਾਲੀ (ਫਰੀਦਕੋਟ) ਵਿਖੇ ਯੂਥ ਲੀਡਰਸ਼ਿੱਪ ਕੈਂਪ ਦੌਰਾਨ ਇਕਾਈ ਨੂੰ ਆਪਣਾ ਪ੍ਰੋਗਰਾਮ ਦੇਣ ਦਾ ਸੱਦਾ ਦਿੱਤਾ ਗਿਆ। ਰਾਜਿੰਦਰਜੀਤ ਅਤੇ ਲਖਵਿੰਦਰ ਹਾਲੀ ਨੇ ਵਿਦਿਆਰਥੀਆਂ ਨੂੰ ਜੀਵਨ ਦੇ ਹਰ ਖੇਤਰ ਵਿਚ ਤਰਕ ਦੀ ਮਹਾਨਤਾ ਬਾਰੇ ਦੱਸਿਆ ਅਤੇ ਗੈਰਵਿਗਿਆਨਕ ਜਾਂ ਪਰਾ-ਭੌਤਿਕ ਜਾਪਦੀਆਂ ਘਟਨਾਵਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਖੁੱਲਕੇ ਵਿਚਾਰ ਕੀਤੀ। ਵਿਦਿਆਰਥੀਆਂ ਨੂੰ ਤਰਕਸ਼ੀਲ ਸੁਸਾਇਟੀ ਦੇ ਇਤਿਹਾਸ ਬਾਰੇ ਅਤੇ ਇਸਨੂੰ ਗਠਿਤ ਕਰਨ ਦੀ ਲੋੜ ਬਾਰੇ ਵੀ ਦੱਸਿਆ ਗਿਆ। ਸਮੁੱਚੇ ਪ੍ਰੋਗਰਾਮ ਨੂੰ ਵਿਦਿਆਰਥੀਆਂ ਨੇ ਬੇਹੱਦ ਧਿਆਨ ਨਾਲ ਸੁਣਿਆ ਅਤੇ ਅੰਤ ਵਿੱਚ ਉਨ੍ਹਾਂ ਦੇ ਸਵਾਲਾਂ ਦੇ ਜਵਾਬ ਵੀ ਦਿੱਤੇ ਗਏ। ਪ੍ਰਬੰਧਕੀ ਸਹਿਯੋਗ ਸ੍ਰੀ ਬਲਦੇਵ ਸਿੰਘ (ਨਹਿਰੂ ਯੁਵਾ ਕੇਂਦਰ) ਦਾ ਸੀ।

ਜਸਵੰਤ ਜੱਸ, ਸਕੱਤਰ

**ਇਕਾਈ ਰੋਪੜ :**

ਨਾਟਕ "ਸਾੜ੍ਹਸਤੀ" ਦੀ ਪੇਸ਼ਕਾਰੀ :

ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ) ਦੇ ਪ੍ਰਧਾਨ ਸ੍ਰੀ ਕਰਿਸ਼ਨ ਬਰਗਾੜੀ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਮੇਟੀ, ਬੇਲਾ ਵੱਲੋਂ ਰੋਪੜ ਇਕਾਈ ਦੇ ਸਹਿਯੋਗ ਨਾਲ ਪਿਛਲੇ ਦਿਨੀਂ ਵਹਿਮਾਂ-ਭਰਮਾਂ ਦੇ ਖਿਲਾਫ ਇਕ ਵਿਸ਼ਾਲ ਤਰਕਸ਼ੀਲ ਮੇਲਾ ਸਰਕਾਰੀ ਹਾਈ ਸਕੂਲ, ਬੇਲਾ ਵਿਖੇ ਕਰਵਾਇਆ ਗਿਆ ਜਿਸ ਦਾ ਉਦਘਾਟਨ ਸ੍ਰੀ ਸੁਰਿੰਦਰ ਸਿੰਘ ਆੜਤੀ ਵੱਲੋਂ ਜਾਦੂ ਦੀ ਮੋਮਬੱਤੀ ਜਲਾ ਕੇ ਕੀਤਾ ਗਿਆ ਅਤੇ ਜਿਸ ਨੂੰ ਮੋਹਣ ਡੱਲਾ ਨੇ ਫੁੱਲਾਂ ਦੇ ਗੁਲਦਸਤੇ ਵਿਚ ਜਾਦੂ ਦੇ ਟਰਿੱਕ ਰਾਹੀਂ ਬਦਲ ਦਿੱਤਾ। ਹੱਥ ਦੀ ਸਫਾਈ ਦੇ ਹੋਰ ਵੀ ਬਹੁਤ ਸਾਰੇ ਟਰਿਕ ਮੋਹਣ ਡੱਲਾ ਅਤੇ



ਨਰਿੰਦਰ ਡੀ.ਪੀ.ਈ. ਨੇ ਕੀਤੇ। ਮੇਲਾ ਕਮੇਟੀ ਦੇ ਪ੍ਰਧਾਨ ਸ੍ਰੀ ਚਰਨ ਸਿੰਘ ਨੇ ਆਏ ਮਹਿਮਾਨਾਂ ਅਤੇ ਦਰਸ਼ਕਾਂ ਨੂੰ ਜੀ ਆਇਆਂ ਕਿਹਾ। ਪਾਖੰਡੀ ਸਾਧਾਂ, ਸੰਤਾਂ ਅਤੇ ਜੋਤਸ਼ੀਆਂ ਵੱਲੋਂ ਆਮ ਭੋਲੇ ਭਾਲੇ ਲੋਕਾਂ ਦੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਅਤੇ ਅਖੌਤੀ ਬਾਬਿਆਂ ਦੇ ਡੇਰਿਆਂ ਵਿਚ ਹੁੰਦੇ ਬਲਾਤਕਾਰ, ਨਸ਼ਿਆਂ ਦੀ ਵਰਤੋਂ ਅਤੇ ਪਿੰਡਾਂ ਵਿਚ ਧੜੇਬਾਜ਼ੀਆਂ ਨੂੰ ਪੇਸ਼ ਕਰਦੇ ਨਾਟਕ "ਤੇ ਦੇਵ ਪੁਰਸ਼ ਹਾਰ ਗਏ" ਅਤੇ "ਸਾੜ੍ਹਸਤੀ" ਪੇਸ਼ ਕੀਤੇ ਗਏ। ਕੋਰੀਓਗ੍ਰਾਫੀ "ਮੈਂ ਧਰਤੀ ਪੰਜਾਬ ਦੀ" ਨੇ ਸਰੋਤੇ ਕੀਲ ਦਿੱਤੇ। ਮਾ.ਰਜਿੰਦਰ ਭਦੌੜ ਨੇ ਲਗਭਗ ਇਕ ਘੰਟਾ ਆਪਣੀ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਲੋਕਾਂ ਤੇ ਗਹਿਰਾ ਅਸਰ ਛੱਡਿਆ। ਖਰੜ ਇਕਾਈ ਦੇ ਪ੍ਰਧਾਨ ਇਕਬਾਲ ਬਾਲਾ, ਨਰਿੰਦਰ ਪਾਲ ਡੀ.ਪੀ.ਈ., ਸੁਰਿੰਦਰ ਛਿੰਦਾ, ਰਾਜ ਰਸ਼ੀਦਪੁਰੀ, ਅਰਵਿੰਦਰ ਰਿੰਕਾ, ਟਿਵਾਣਾ ਖਰੜ ਅਤੇ ਹੋਰ ਮੈਂਬਰਾਂ ਨੇ ਗਰਮ ਸੰਗਲ ਹੱਥਾਂ ਨਾਲ ਠੰਡੇ ਕੀਤੇ। ਬਲਬੀਰ ਸਿੰਘ ਤਖਤਗੜ ਅਤੇ ਦਵਿੰਦਰ ਸਰਥਲੀ ਨੇ ਇਨਕਲਾਬੀ ਗੀਤ ਗਾਕੇ ਮਾਹੌਲ ਜੋਸ਼ੀਲਾ ਬਣਾਇਆ। ਸ੍ਰੀ ਪ੍ਰਵੇਸ਼ ਕੁਮਾਰ ਗੋਇਲ ਸਰਪੰਚ ਬੇਲਾ, ਰਜਿੰਦਰ ਭਦੌੜ, ਜੋਨ ਪ੍ਰਧਾਨ ਗੁਰਮੀਤ ਸਿੰਘ ਅਤੇ ਮਾ.ਤਰਲੋਚਨ ਸਿੰਘ ਨੂੰ ਮੇਲਾ ਕਮੇਟੀ ਵਲੋਂ ਵਿਸ਼ੇਸ਼ ਤੌਰ 'ਤੇ ਯਾਦਗਾਰੀ ਚਿੰਨ ਦੇ ਕੇ ਸਨਮਾਨਿਤ ਕੀਤਾ ਗਿਆ। ਸ੍ਰੀ ਅਮਰ ਨਾਥ ਪ੍ਰਧਾਨ ਰੋਪੜ ਇਕਾਈ ਨੇ ਅੱਖਾਂ ਤੇ ਪੱਟੀ ਬੰਨ ਕੇ ਸਕੂਟਰ ਚਲਾਇਆ ਅਤੇ ਭਖਦੇ ਕੋਲਿਆਂ ਤੇ ਨੰਗੇ ਪੈਰੀਂ ਵੀ ਮੈਂਬਰਾਂ ਨੇ ਚੱਲਕੇ ਵਿਖਾਇਆ। ਮੇਲੇ ਨੂੰ ਕਾਮਯਾਬ ਕਰਨ ਵਿਚ ਸਰਵਸ੍ਰੀ ਚਰਨ ਸਿੰਘ, ਸੁਰਿੰਦਰ ਛਿੰਦਾ, ਜੇ.ਈ., ਇਕਬਾਲ ਸਿੰਘ, ਰਾਜ ਰਸੀਦਪੁਰੀ, ਅਰਵਿੰਦਰ ਰਿੰਕਾ, ਜਸਵੀਰ ਬੇਲਾ, ਮੋਹਣ ਡੱਲਾ, ਰਾਜੂ, ਕੁਲਵਿੰਦਰ ਸਿੰਘ ਲਾਇਨ ਮੈਨ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਸਟੇਜ ਸੰਚਾਲਨ ਅਜੀਤ ਪ੍ਰਦੇਸੀ ਨੇ ਬਾਖੂਬੀ ਕੀਤਾ। ਸਮੁਚੇ ਰੂਪ ਵਿਚ ਮੇਲਾ ਸਫਲ ਹੋ ਨਿੱਬੜਿਆ ਅਤੇ ਅਮਿੱਟ ਪੈੜਾਂ ਛੱਡ ਗਿਆ। ਲੋਕਾਂ ਨੇ ਤਰਕਸ਼ੀਲ ਲਿਟਰੇਚਰ ਵੀ ਖਰੀਦਿਆ।

ਅਜੀਤ ਸਿੰਘ ਪ੍ਰਦੇਸੀ, ਜੋਨ ਸਕੱਤਰ

**ਫਾਜ਼ਿਲਕਾ ਜੋਨ :**

1. ਤਰਕਸ਼ੀਲ ਚੇਤਨਾ ਕਾਫਲਾ :

ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਤੇ 31 ਮਾਰਚ ਨੂੰ ਫਾਜ਼ਿਲਕਾ ਜੋਨ ਵਲੋਂ ਤਰਕਸ਼ੀਲ ਕਾਫਲਾ ਕੱਢਿਆ ਗਿਆ ਜਿਸ ਵਿਚ ਜੋਨ ਦੀਆਂ ਫਾਜ਼ਿਲਕਾ, ਲੱਖੇਵਾਲੀ, ਮੰਡੀ ਲਾਧੂਕਾ, ਜਲਾਲਾਬਾਦ ਪੱਛਮੀ ਇਕਾਈਆਂ ਨੇ ਸ਼ਮੂਲੀਅਤ ਕੀਤੀ। ਜੋਨ ਪ੍ਰਧਾਨ ਡਾ.ਸ਼ਾਮ ਲਾਲ, ਮੰਡੀ ਲਾਧੂਕਾ ਤੇ ਸਕੱਤਰ ਹਰਵਿੰਦਰ ਭਲਵਾਨ ਦੀ ਅਗਵਾਈ 'ਚ ਕੱਢੇ ਗਏ ਕਾਫਲੇ 'ਚ ਵਣਵਾਲਾ, ਜੰਡ ਵਾਲਾ ਖੁਰਤਾ, ਸਾਬੂਆਣਾ, ਕਬੂਲਸ਼ਾਹ ਆਦਿ ਪਿੰਡਾਂ ਵਿਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਰਮੇਸ਼ ਕੁਮਾਰ, ਓਮ ਪ੍ਰਕਾਸ਼, ਬਲਵਿੰਦਰ ਪਹਿਲਵਾਨ, ਸੁਰਿੰਦਰ ਬਿੱਟੂ ਨੇ ਜਾਦੂ ਦੇ ਟਰਿਕ ਪੇਸ਼ ਕੀਤੇ। ਭਗਤ ਸਿੰਘ ਦੇ ਵਿਚਾਰਾਂ ਨੂੰ ਸਮਰਪਿਤ ਕਾਫਲੇ ਦਾ ਸ਼ੰਦੇਸ਼ ਪੈਂਫਲਿਟ ਵੀ ਵੰਡਿਆ। ਜੰਡਵਾਲਾ ਮੀਰਾਂ ਸਾਂਗਲਾ ਵਿਖੇ ਕਾਫਲੇ ਵੱਲੋਂ ਠਹਿਰਾਓ ਕੀਤਾ ਗਿਆ। ਪਿੰਡਾਂ 'ਚ ਲੋਕਾਂ ਵੱਲੋਂ ਭਰਵਾਂ ਸਹਿਯੋਗ ਦਿੱਤਾ ਗਿਆ। ਕੈਸਟਾਂ ਤੇ ਤਰਕਸ਼ੀਲ ਪੁਸਤਕਾਂ ਦੀ ਵਿਕਰੀ ਵੀ ਕੀਤੀ ਗਈ।

ਹਰਵਿੰਦਰ ਸਿੰਘ, ਜੋਨ ਸਕੱਤਰ

2. ਤਰਕਸ਼ੀਲ ਪ੍ਰੋਗਰਾਮ ਪਿੰਡ ਖੋਖਰ :

ਨੌਜਵਾਨ ਸਪੋਰਟਸ ਕਲੱਬ ਖੋਖਰ ਦੇ ਸੱਦੇ ਤੇ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ ਤੇ ਲੋਕਾਂ ਨੂੰ ਵਹਿਮ-ਭਰਮਾਂ ਖਿਲਾਫ ਸੁਚੇਤ ਕੀਤਾ ਗਿਆ। ਅਜ਼ਾਦ ਕਲਾ ਮੰਚ, ਮੁਕਤਸਰ ਵੱਲੋਂ 'ਟੋਆ' ਤੇ 'ਕਿੱਸਾ ਇਕਬਾਲ ਦਾ' ਨਾਟਕ ਸਫਲਤਾ-ਪੂਰਵਕ ਖੇਡੇ ਗਏ।

ਗੁਰਮੀਤ ਭਲਵਾਨ

**ਇਕਾਈ ਜ਼ੀਰਾ :**

ਮੱਲੇਸ਼ਾਹ 'ਚ ਨਾਟਕ ਮੇਲਾ :

ਪਿੰਡ ਮੱਲੇਸ਼ਾਹ ਵਿਖੇ ਬਾਬਾ ਮੱਲੇਸ਼ਾਹ ਯੂਥ ਕਲੱਬ ਰਜਿ: ਵੱਲੋ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਸਮਾਜ ਵਿਚੋਂ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ, ਸਮਾਜਿਕ-ਬੁਰਾਈਆਂ ਨੂੰ ਖਤਮ ਕਰਨ ਲਈ ਨਾਟਕ ਮੇਲਾ ਕਰਵਾਇਆ ਗਿਆ। ਲੋਕ ਕਲਾ ਮੰਚ, ਨੱਥੂਵਾਲਾ, ਵੱਲੋਂ ਗੀਤਾਂ ਨਾਲ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ। ਇਸ ਪਿੱਛੋਂ ਉਕਤ ਮੰਚ ਵੱਲੋਂ ਨਾਟਕ 'ਗ੍ਰਹਿਣੀ ਕੁੱਖ' ਪੇਸ਼ ਕੀਤਾ ਗਿਆ ਜੋ ਪਖੰਡੀ ਸਾਧਾਂ ਦੀਆਂ ਚਲਾਕੀਆਂ ਨੂੰ ਦਸਦਾ ਸੀ ਕਿ ਉਹ ਲੋਕਾਂ ਨੂੰ ਬੁੱਧੂ ਬਣਾਕੇ ਕਿਵੇਂ ਲੁਟਦੇ ਹਨ। ਇਸ ਪਿਛੋਂ ਪੱਲੇਦਾਰ/ਮਜ਼ਦੂਰ ਦੀ ਜਿੰਦਗੀ, ਬੇਰੁਜ਼ਗਾਰੀ, ਪੀਟਰ ਰੇਹੜਾ ਤੇ ਦਾਜ-ਦਹੇਜ ਉਪਰ ਨਾਟਕ ਪੇਸ਼ ਕੀਤੇ ਗਏ ਜਿੰਨਾਂ ਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ। ਨਿਰਦੇਸ਼ਕ ਜੋਗਿੰਦਰ ਸਿੰਘ 'ਨਾਹਰ' ਨੇ ਲੋਕਾਂ ਨੂੰ ਮਜਬੀ, ਰੰਗ ਨਸਲ, ਫਿਰਕਾਵਾਦੀ ਸੋਚ ਦੀ ਜਕੜ ਤੋਂ ਬਚਣ ਲਈ ਪ੍ਰੇਰਿਤ ਕੀਤਾ। ਸਟੇਜ ਦੀ ਜਿੰਮੇਵਾਰੀ ਸੂਬਾ ਸਿੰਘ, ਪ੍ਰੈਸ ਸਕੱਤਰ ਨੇ ਨਿਭਾਉਂਦਿਆਂ ਸੁਸਾਇਟੀ ਵੱਲੋਂ ਕੀਤੇ ਜਾਂਦੇ ਕੰਮਾਂ ਤੇ ਚਾਨਣਾ ਪਾਉਂਦਿਆਂ ਹਰ ਇਕ ਘਟਨਾ ਨੂੰ ਕੀ, ਕਿਉਂ ਤੇ ਕਿਵੇਂ ਅਨੁਸਾਰ ਪਰਖ ਕਰਨ ਲਈ ਕਿਹਾ।

ਇਸ ਮੇਲੇ ਵਿਚ ਕਾਫੀ ਗਿਣਤੀ ਵਿਚ ਲੋਕ ਪਹੁੰਚੇ ਤੇ ਪ੍ਰੋਗਰਾਮ ਨੂੰ ਧਿਆਨ ਨਾਲ ਦੇਖਿਆ। ਅਖੀਰ

ਵਿਚ ਪ੍ਰਧਾਨ ਕਲੱਬ ਬਿੱਕਰ ਸਿੰਘ ਤੇ ਸੈਕਟਰੀ ਸੂਬਾ ਸਿੰਘ ਨੇ ਸਾਰੇ ਲੋਕਾਂ, ਸਹਿਯੋਗ ਦੇਣ ਵਾਲਿਆਂ, ਨਾਟਕ ਮੰਡੀ ਆਦਿ ਦਾ ਧੰਨਵਾਦ ਕੀਤਾ ।

ਸੂਬਾ ਸਿੰਘ, ਪ੍ਰੈਸ ਸਕੱਤਰ

**ਇਕਾਈ ਬਰੇਟਾ :**

ਸੁਸਾਇਟੀ ਦੀ ਸਥਾਨਕ ਇਕਾਈ ਅਤੇ ਇਨਕਲਾਬੀ ਕੇਂਦਰ ਨੇ ਇਕ-ਦੂਜੇ ਦੇ ਸਹਿਯੋਗ ਨਾਲ ਸਥਾਨਕ ਅਨਾਜ ਮੰਡੀ ਵਿਖੇ ਬੀਤੀ 30 ਮਾਰਚ ਨੂੰ ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀ ਸ਼ਹਾਦਤ ਨੂੰ ਸਮਰਪਿਤ ਇਕ ਨਾਟਕ ਮੇਲੇ ਦਾ ਆਯੋਜਨ ਕੀਤਾ । ਪ੍ਰੋਗਰਾਮ ਦੀ ਸ਼ੁਰੂਆਤ ਸੰਤ ਰਾਮ ਉਦਾਸੀ ਦੇ ਗੀਤ 'ਚੜ੍ਹਨ ਵਾਲਿਓ ਹੱਕਾਂ ਦੀ ਭੇਂਟ ਉਤੇ ' ਗਾਕੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ । ਇਸ ਤੋਂ ਬਾਅਦ ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਕੌਮਾਂਤਰੀ ਕਵੀ ਯੂਜਨ ਪੋਤੀਏ ਦਾ ਗੀਤ 'ਲਹਿਰਾਂ ਬਣ ਉਠੋ ਭੁੱਖਾਂ ਦੇ ਲਤਾੜਿਓ', ਅਵਤਾਰ ਪਾਸ਼ ਦਾ ਗੀਤ 'ਕਿਰਤੀ ਦੀਏ ਕੁੱਲੀਏ..' ਅਤੇ ਹੋਰ ਇਨਕਲਾਬੀ ਗੀਤ ਗਾ ਕੇ ਸਰੋਤਿਆਂ ਵਿੱਚ ਜੋਸ਼ ਭਰ ਦਿੱਤਾ । ਪੀਪਲਜ਼ ਥੀਏਟਰ ਲਹਿਰਾਗਾਗਾ ਦੀ ਟੀਮ ਨੇ ਭਗਤ ਸਿੰਘ ਦੀ ਸ਼ਹਾਦਤ 'ਤੇ ਆਧਾਰ ਤੇ ਨਾਟਕ 'ਛਿਪਣ ਤੋਂ ਪਹਿਲਾਂ' ਅਤੇ ਧਰਮ ਦੇ ਬੁਰਕੇ ਵਿੱਚ ਕਿਰਤ ਦੀ ਲੁੱਟ ਕਰਨ ਵਾਲੇ ਸ਼ਹੀਦਾਂ ਦਾ ਪਰਦਾਫਾਸ਼ ਕਰਦਾ ਨਾਟਕ 'ਘਸਿਆ ਹੋਇਆ ਆਦਮੀ' ਪੇਸ਼ ਕੀਤਾ । ਵੈਦ ਦਰਸ਼ਨ ਕੁਮਾਰ ਬਰੇਟਾ ਨੇ ਲਿੰਗੀ ਭੇਦ ਖਤਮ ਕਰਨ ਦੀ ਪ੍ਰੇਰਣਾ ਦਿੰਦਾ ਗੀਤ 'ਕਦੇ ਤਾਂ ਮੈਨੂੰ ਰੋਂਦੀ ਤਾਈਂ ਲੋਰੀਆਂ ਨਾਲ ਵਰਾ ਨੀ ਮਾਂ' ਅਤੇ ਗੁਰਮੇਲ ਜਲਵੇੜਾ ਨੇ 'ਦੀਵਾਲੀ ਦੇ ਨਾਂ' ਚਾਨਣ ਵੰਡਦਾ ਗੀਤ ਗਾਕੇ ਮੀਡੀਏ ਦੁਆਰਾ ਪਰੋਸੇ ਜਾਂਦੇ ਅਖੌਤੀ ਸਭਿਆਚਾਰ ਨੂੰ ਰੱਦ ਕਰਕੇ ਰੱਖ ਦਿੱਤਾ । ਮੁਖਤਿਆਰ ਪੂਹਲਾ, ਪ੍ਰਧਾਨ ਇਨਕਲਾਬੀ ਕੇਂਦਰ ਨੇ ਆਪਣੀ ਤਕਰੀਰ ਰਾਹੀਂ ਜਿਥੇ ਲੋਕਾਂ 'ਚ ਰਾਜਸੀ ਚੇਤਨਾ ਜਾਗਰੂਕ ਕਰਨ ਦੀ ਕੋਸ਼ਸ਼ ਕੀਤੀ ਉਥੇ ਧਾਰਮਿਕ ਅੰਧਰਾਤੇ ਦੀ ਸ਼ਿਕਾਰ ਭਾਜਪਾ ਵਰਗੀਆਂ ਫ਼ਿਰਕੂ ਪਾਰਟੀਆਂ ਵੱਲੋਂ ਸਮਾਜ ਵਿੱਚ ਪੈਦਾ ਕੀਤੀ ਜਾ ਰਹੀ ਜਨੂੰਨੀ ਅੱਗ ਦੀ ਭਰਪੂਰ ਨਿਖੇਧੀ ਕੀਤੀ । ਪ੍ਰਿਤਪਾਲ ਕੁਲਰੀਆਂ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ ਅਤੇ ਲੋਕਾਂ ਨੇ ਵੀ ਸਾਹਿਤ ਵੱਲ ਵੱਧ ਰੁਚੀ ਦਿਖਾਈ । ਮੰਚ ਸੰਚਾਲਕ ਅਸ਼ਵਨੀ ਕੁਮਾਰ ਨੇ ਮੇਲੇ ਨੂੰ ਸਫ਼ਲ ਬਣਾਉਣ ਵਾਲੀਆਂ ਸਾਰੀਆਂ ਸਹਿਯੋਗੀਆਂ ਅਤੇ ਮੇਲਾ ਦੇਖਣ ਆਏ ਦਰਸ਼ਕਾਂ ਦਾ ਧੰਨਵਾਦ ਕੀਤਾ ।

ਵੈਦ ਦਰਸ਼ਨ ਕੁਮਾਰ, ਬਰੇਟਾ(ਮਾਨਸਾ)

## ਵਰਲਡ ਕਬੱਡੀ ਫੈਡਰੇਸ਼ਨ ਦੇ ਸਕੱਤਰ ਵੱਲੋਂ ਕ੍ਰਿਸ਼ਨ ਬਰਗਾੜੀ ਨੂੰ ਇੱਕ ਸ਼ਰਧਾਂਜਲੀ

ਅੱਜ ਤੋਂ ਡੇਢ ਕੁ ਸਾਲ ਪਹਿਲਾਂ ਮੈਂ ਆਪਣੇ ਪਿੰਡ ਚੀਮਾ ਖੁਰਦ (ਨੇੜੇ ਨੂਰ ਮਹਿਲ) ਵਿਖੇ ਆਪਣੇ ਪਿਤਾ ਦੀ ਯਾਦ ਵਿੱਚ ਖੇਡਾਂ ਅਤੇ ਸਭਿਆਚਾਰ ਨੂੰ ਸਮਰਪਿਤ ਹਾਲ 'ਚੀਮਾ ਪੈਲੇਸ' ਪੁਆਉਣ ਗਿਆ ਤਾਂ ਮੇਰੇ ਘਰੋਂ 50,000 ਰੁਪੈ ਕਿਸੇ ਨੇ ਕੱਢ ਲਏ । ਮੈਂ ਪੁਲਿਸ ਨੂੰ ਸੂਚਿਤ ਕਰਨ ਦੀ ਬਜਾਏ ਜਸਵੰਤ ਜ਼ੀਰਖ ਰਾਹੀਂ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸੰਪਰਕ ਕੀਤਾ । ਦੂਸਰੇ ਦਿਨ ਜੀਰਖ ਜੀ, ਕ੍ਰਿਸ਼ਨ ਬਰਗਾੜੀ ਅਤੇ ਇੱਕ ਹੋਰ ਸਾਥੀ ਮੇਰੇ ਘਰ ਪੁੱਜ ਗਏ । ਉਨ੍ਹਾਂ ਸਾਡੇ ਪ੍ਰੀਵਾਰ ਦੇ ਇਕੱਲੇ ਇਕੱਲੇ ਮੈਂਬਰ ਨਾਲ ਇੰਟਰਵਿਊ ਕਰਕੇ ਕੇਸ ਹੱਲ ਕੀਤਾ । ਮੇਰੇ ਘਰੋਂ ਬਾਹਰ ਆਕੇ ਕ੍ਰਿਸ਼ਨ ਬਰਗਾੜੀ ਨੇ ਕਿਹਾ "ਚੀਮਾ ਜੀ ਤੁਸੀ ਚੰਗਾ ਹੀ ਕੀਤਾ ਪੁਲਿਸ ਨੂੰ ਰਿਪੋਰਟ ਨਹੀਂ ਦਿੱਤੀ, ਨਹੀਂ ਤਾਂ ਕਿਸੇ ਗਰੀਬ-ਗੁਰਬੇ ਦੀ ਖੱਲ ਲਹਿ ਜਾਣੀ ਸੀ । ਤੁਹਾਡੇ ਪੈਸੇ ਤੁਹਾਡੇ ਘਰ ਵਿੱਚ ਹੀ ਹਨ ।" ਮੈਂ ਉਨ੍ਹਾਂ ਦੀ ਸ਼ਖਸ਼ੀਅਤ ਅਤੇ ਬੋਲ-ਚਾਲ ਦੇ ਸਲੀਕੇ ਤੋਂ ਬਹੁਤ ਪ੍ਰਭਾਵਿਤ ਹੋਇਆ । ਉਹ ਮੇਰੇ ਕ੍ਰਿਸ਼ਨ ਜੀ ਦੇ ਆਖ਼ਰੀ ਦਰਸ਼ਨ ਸਨ ।

ਤਰਕਸ਼ੀਲ ਲਹਿਰ ਦੇ ਇਸ ਨਾਇਕ ਕ੍ਰਿਸ਼ਨ ਬਰਗਾੜੀ, ਜੋ ਕਿ ਕਬੱਡੀ ਦਾ ਵੀ ਪੰਜਾਬ ਪੱਧਰ ਦਾ ਜਾਫ਼ੀ ਸੀ, ਨੂੰ ਵਰਲਡ ਕਬੱਡੀ ਫੈਡਰੇਸ਼ਨ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਵਾਇਦਾ ਕਰਦਾ ਹਾਂ ਕਿ ਚੀਮਾ ਪੈਲੇਸ ਉਪਰਲੀ 'ਗਦਰ ਗੈਲਰੀ' ਵਿਖੇ ਮਈ ਦੇ ਪਹਿਲੇ ਹਫਤੇ ਤਰਕਸ਼ੀਲ ਇਕਾਈ ਦੀ ਸਥਾਪਨਾ ਕੀਤੀ ਜਾਵੇਗੀ । ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ ਬਣਨ ਵਾਲੇ ਮਨੋਰੋਗ ਇਲਾਜ ਕੇਂਦਰ ਬਰਗਾੜੀ ਲਈ 70,000 ਰੁਪੈ ਆਪਣੇ ਵੱਲੋਂ ਆਕੇ ਦੇਵਾਂਗਾ । ਇਸਤੋਂ ਇਲਾਵਾ ਇੰਗਲੈਂਡ ਵਿੱਚ ਅਸੀਂ ਜੋ ਦੇਸੀ ਖੇਡਾਂ ਸ਼ੁਰੂ ਕੀਤੀਆਂ ਸਨ ਇਨ੍ਹਾਂ ਦੇ 50 ਸਾਲ ਦੇ ਇਤਿਹਾਸ ਬਾਰੇ ਇੱਕ ਕਿਤਾਬ "ਖੇਡ ਮੈਦਾਨ ਵਿੱਚ ਮੇਰੇ ਪੰਜਾਹ ਸਾਲ" ਲਿਖ ਰਿਹਾ ਹਾਂ ਜੋ 2003 ਦੇ ਆਖ਼ਰੀ ਮਹੀਨੇ ਪੂਰੀ ਹੋਣ ਦੀ ਉਮੀਦ ਹੈ । ਇਹ ਕਿਤਾਬ ਕ੍ਰਿਸ਼ਨ ਬਰਗਾੜੀ ਜੀ ਨੂੰ ਸਮਰਪਿਤ ਹੋਵੇਗੀ ਅਤੇ ਇਸ ਕਿਤਾਬ ਦੀ ਵਿਕਰੀ ਤੋਂ ਜੋ ਆਮਦਨ ਹੋਵੇਗੀ ਉਹ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਨੂੰ ਜਾਵੇਗੀ ਤਾਂ ਜੋ ਕ੍ਰਿਸ਼ਨ ਬਰਗਾੜੀ ਦੇ ਸਾਥੀਆਂ ਦਾ ਤਰਕਸ਼ੀਲ ਕਾਫ਼ਲਾ ਅੱਗੇ ਵਧਦਾ ਜਾਵੇ ।

ਸੋਹਣ ਚੀਮਾ(ਇੰਗਲੈਂਡ)
ਜਨਰਲ ਸਕੱਤਰ, ਵਰਲਡ ਕਬੱਡੀ ਫੈਡਰੇਸ਼ਨ ।



ਪੁਸਤਕ ਰਿਵੀਊ

# ਭਾਰਤੀ ਦਰਸ਼ਨ

### ਲੇਖਕ ਰਾਜਿੰਦਰ ਪਾਲ ਸਿੰਘ (ਡਾ.) ਪੰਨੇ 168 ਕੀਮਤ 75 ਰਪਏ

ਰਾਜਪਾਲ ਸਿੰਘ

ਮਨੁੱਖ ਵਿੱਚ ਇੱਕ ਖਾਸ ਹੱਦ ਤੱਕ ਬੁੱਧੀ ਦਾ ਵਿਕਾਸ ਹੋਣ ਤੋਂ ਬਾਅਦ ਉਹ ਕੁਝ ਵੱਡੇ ਸਵਾਲਾਂ ਬਾਰੇ ਲਗਾਤਾਰ ਸੋਚਦਾ-ਵਿਚਾਰਦਾ ਆ ਰਿਹਾ ਹੈ, ਜਿਵੇਂ ਕਿ ਮਨੁੱਖੀ ਜੀਵਨ ਦਾ ਕੀ ਮਕਸਦ ਹੈ ? ਇਹ ਸੰਸਾਰ ਹੋਂਦ ਵਿੱਚ ਕਿਵੇਂ ਆਇਆ ? ਸੱਚ ਕੀ ਹੈ ? ਸਹੀ ਗਿਆਨ ਕਿਵੇਂ ਪ੍ਰਾਪਤ ਹੁੰਦਾ ਹੈ ? ਪਦਾਰਥ ਅਤੇ ਚੇਤਨਾ ਦਾ ਕੀ ਸਬੰਧ ਹੈ ? ਇਨ੍ਹਾਂ ਸਵਾਲਾਂ ਦੇ ਜਵਾਬ ਦੇਣ ਦੀ ਕੋਸ਼ਸ਼ ਵਿੱਚੋਂ ਦਰਸ਼ਨ ਜਾਂ ਫਿਲਾਸਫ਼ੀ ਦਾ ਜਨਮ ਹੋਇਆ । ਇਹ ਸਵਾਲ ਨਾ ਸਿਰਫ ਪ੍ਰਾਚੀਨ ਮਨੁੱਖ ਲਈ ਬਹੁਤ ਵੱਡੇ ਸਨ ਸਗੋਂ ਅਜੋਕੇ ਵਿਗਿਆਨਕ ਦੌਰ ਵਿੱਚ ਵੀ ਇਨ੍ਹਾਂ ਦੇ ਅਜਿਹੇ ਸਿੱਧੇ ਅਤੇ ਸਪਸ਼ਟ ਜ਼ਵਾਬ ਨਹੀਂ ਦਿੱਤੇ ਜਾ ਸਕਦੇ ਜੋ ਸਰਵ-ਪ੍ਰਵਾਨਿਤ ਹੋਣ । ਇਸੇ ਕਰਕੇ ਪ੍ਰਾਚੀਨ ਕਾਲ ਤੋਂ ਹੀ ਇਨ੍ਹਾਂ ਸਵਾਲਾਂ ਦੇ ਉਤਰ ਦੇਣ ਦੀ ਕੋਸ਼ਸ਼ ਕਰਦੀਆਂ ਅਨੇਕਾਂ ਦਾਰਸ਼ਨਿਕ ਧਾਰਾਵਾਂ ਚੱਲੀਆਂ ਆ ਰਹੀਆਂ ਹਨ ਜਿਨ੍ਹਾਂ ਤਹਿਤ ਸੈਂਕੜੇ ਹਜ਼ਾਰਾਂ ਗੰ੍ਰਥ ਲਿਖੇ ਗਏ ਅਤੇ ਉਨ੍ਹਾਂ ਦੀਆਂ ਅਣਗਿਣਤ ਵਿਆਖਿਆਵਾਂ ਕੀਤੀਆਂ ਗਈਆਂ । ਭਾਰਤੀ ਸਭਿਅਤਾ ਜਿਥੇ ਬਹੁਤ ਪ੍ਰਾਚੀਨ ਅਤੇ ਵੱਡੇ ਇਲਾਕੇ ਵਿੱਚ ਫੈਲੀ ਹੋਈ ਸੀ ਉਥੇ ਇਥੇ ਵਿਸ਼ੇਸ਼ ਕਿਸਮ ਦੀ ਸਮਾਜਿਕ ਵੰਡ ਹੋਣ ਕਾਰਨ ਇੱਕ ਵਿਸ਼ੇਸ਼ ਵਰਗ ਸਿਰਫ਼ ਦਾਰਸ਼ਨਿਕ ਸਮੱਸਿਆਵਾਂ ਬਾਰੇ ਵਿਚਾਰ ਵਿਖਿਆਨ ਕਰਨ ਲਈ ਹੀ ਛੱਡਿਆ ਹੋਇਆ ਸੀ । ਸਿੱਟੇ ਵਜੋਂ ਸਮੁੱਚੇ ਭਾਰਤੀ ਦਰਸ਼ਨ ਦੀ ਵਿਸਥਾਰ ਅਤੇ ਵੰਨ-ਸੁਵੰਨਤਾ ਪੱਖੋਂ ਬਹੁਤ ਵਿਸ਼ਾਲਤਾ ਹੈ ਜਿਸ ਬਾਰੇ ਜਾਣਨ ਦੀ ਜਗਿਆਸਾ ਰੱਖਣ ਦੇ ਬਾਵਜੂਦ ਵੀ ਆਮ ਪੜ੍ਹਿਆ ਲਿਖਿਆ ਵਿਅਕਤੀ ਇਸਦੇ ਖਿਲਾਰੇ ਅਤੇ ਗੁੰਝਲਦਾਰ ਦਾਰਸ਼ਨਿਕ ਸੰਕਲਪਾਂ ਨੂੰ ਹੱਥ ਪਾਉਣ ਦੀ ਜੁਅਰਤ ਨਹੀਂ ਕਰਦਾ ।

ਰਾਜਿੰਦਰਪਾਲ (ਡਾ.) ਨੇ 'ਭਾਰਤੀ ਦਰਸ਼ਨ' ਨਾਮ ਦੀ ਇਹ ਕਿਤਾਬ ਲਿਖਕੇ ਸਮੁੱਚੇ ਭਾਰਤੀ ਦਰਸ਼ਨ ਦਾ ਸਾਰ ਪੰਜਾਬੀ ਪਾਠਕਾਂ ਅੱਗੇ ਪੇਸ਼ ਕੀਤਾ ਹੈ । ਇਸਤੋਂ ਵੀ ਮਹੱਤਵਪੂਰਨ ਗੱਲ ਇਹ ਹੈ ਕਿ ਭਾਰਤੀ ਦਰਸ਼ਨ ਦੀਆਂ ਵੱਖ ਵੱਖ ਪੱਧਤੀਆਂ ਨੂੰ ਕੇਵਲ ਬੌਧਿਕ ਸੰਕਲਪਾਂ ਵਜੋਂ ਪੇਸ਼ ਕਰਨ ਦੀ ਥਾਂ ਇਨ੍ਹਾਂ ਦੇ ਪੈਦਾ ਹੋਣ ਦੀਆਂ ਇਤਿਹਾਸਕ ਹਾਲਤਾਂ ਅਤੇ ਇਨ੍ਹਾਂ ਪਿਛੇ ਕੰਮ ਕਰਦੇ ਵਿਚਾਰ ਪ੍ਰਬੰਧ ਨੂੰ ਉਸ ਸਮੇਂ ਦੇ ਸਮਾਜਿਕ ਪ੍ਰਬੰਧ ਦੇ ਪ੍ਰਸੰਗ ਵਿੱਚ ਪੇਸ਼ ਕੀਤਾ ਹੈ । ਜਿਵੇਂ ਕਿ ਗੀਤਾ ਬਾਰੇ ਚੈਪਟਰ ਵਿਚ ਸਪਸ਼ਟ ਕੀਤਾ ਗਿਆ ਹੈ ਕਿ ਗੀਤਾ 'ਕਬੀਲਾ ਸਬੰਧਾਂ ਤੋਂ ਜਾਗੀਰਦਾਰੀ ਸਬੰਧਾਂ ਵਾਲੇ ਸਮਾਜ ਵੱਲ ਵਧਣ ਦੀ ਸੂਚਨਾ ਦਿੰਦੀ ਹੈ ਜਿਸ ਵਿੱਚ 'ਖੂਨ ਦੇ ਰਿਸ਼ਤੇ' ਨਾਲੋਂ 'ਜਾਇਦਾਦ ਦਾ ਰਿਸ਼ਤਾ' ਵਧੇਰੇ ਮਹੱਤਤਾ ਅਖਤਿਆਰ ਕਰ ਜਾਂਦਾ ਹੈ ।' ਇਸੇ ਤਰ੍ਹਾਂ ਗੀਤਾ ਵਿੱਚ ਕ੍ਰਿਸ਼ਨ ਵੱਲੋਂ ਸਰੀਰ ਨਾਸ਼ਵਾਨ ਅਤੇ ਆਤਮਾ ਦੇ ਅਮਰ ਹੋਣ ਦਾ ਸੰਦੇਸ਼ ਦੇਣਾ ਉਸ ਸਮੇਂ ਦੇ ਮਨੁੱਖੀ ਸਮਾਜ ਦੀ ਲੋੜ ਸੀ ਕਿਉਂਕਿ ਜੇ ਇਸ ਧਾਰਨਾ ਨੂੰ ਸਥਾਪਤ ਨਹੀਂ ਕੀਤਾ ਜਾਂਦਾ ਸੀ ਤਾਂ ਜੰਗ ਵਿੱਚ ਮਨੁੱਖ ਨੂੰ ਮਾਰਨਾ ਬਹੁਤ ਗਲਤ ਕਾਰਜ ਜਾਪਦਾ ਸੀ ਅਤੇ ਆਤਮਾ ਦੇ ਅਮਰ ਹੋਣ ਦਾ ਸੰਕਲਪ ਵਿਅਕਤੀ ਨੂੰ ਮੌਤ ਦੇ ਭੈ ਤੋਂ ਵੀ ਕਿਸੇ ਹੱਦ ਤੱਕ ਮੁਕਤ ਕਰਦਾ ਸੀ । ਰਾਜਿਆਂ ਦਾ ਰਾਜ ਵਧਾਉਣ ਅਤੇ ਹੋਰ ਜਾਇਦਾਦੀ ਝਗੜਿਆਂ ਲਈ ਜੰਗਾਂ-ਯੁੱਧਾਂ ਵਿੱਚ ਉਲਝੇ ਰਹਿਣਾ ਜਾਗੀਰਦਾਰੀ ਦੌਰ ਦਾ ਇੱਕ ਆਮ ਲੱਛਣ ਸੀ । ਇਨ੍ਹਾਂ ਜੰਗਾਂ ਵਿੱਚ ਆਪੋ-ਆਪਣੇ ਰਾਜਿਆਂ ਲਈ ਵਗੈਰ ਕਿੰਤੂ-ਪ੍ਰੰਤੂ ਕੀਤੇ ਲੜ ਸਕਣ ਲਈ ਆਤਮਾ ਅਮਰ ਹੋਣ ਵਰਗੇ ਸੰਕਲਪ ਸਥਾਪਿਤ ਕਰਨਾ ਸਮੇਂ ਦੀ ਲੋੜ ਸੀ ।

ਇਸ ਪੁਸਤਕ ਵਿੱਚ ਭਾਰਤੀ ਦਰਸ਼ਨ ਦੀਆਂ ਪ੍ਰਸਿੱਧ ਧਾਰਨਾਵਾਂ ਸਾਂਖ,ਵੈਸ਼ੇਸ਼ਕ,ਨਿਆਂਏ,ਯੋਗ,ਮੀਮਾਂਸਾ ਆਦਿ ਦੀਆਂ ਮੂਲ ਧਾਰਨਾਵਾਂ ਤੋਂ ਜਾਣੂ ਕਰਵਾਉਣ ਦੇ ਨਾਲ ਉਨ੍ਹਾਂ ਵਿਚਲੇ ਪਦਾਰਥਵਾਦੀ ਅੰਸ਼ਾਂ ਨੂੰ ਪਾਠਕਾਂ ਦੇ ਸਾਹਮਣੇ ਲਿਆਂਦਾ ਗਿਆ ਹੈ । ਇਸ ਪੱਖ ਨੂੰ ਉਭਾਰਨਾ ਜ਼ਰੂਰੀ ਹੈ ਕਿਉਂਕਿ ਭਾਰਤੀ ਕਲਾਸੀਕਲ ਦਰਸ਼ਨ ਦੀਆਂ ਆਮ ਪ੍ਰਚੱਲਿਤ ਵਿਆਖਿਆਵਾਂ ਵਿੱਚ ਕੇਵਲ ਅਧਿਆਤਮਵਾਦੀ ਪੱਖ ਨੂੰ ਹੀ ਉਭਾਰਿਆ ਜਾਂਦਾ ਹੈ ਅਤੇ ਪਦਾਰਥਵਾਦੀ ਅੰਸ਼ਾਂ ਨੂੰ ਦਬਾਇਆ ਜਾਂਦਾ ਰਿਹਾ ਹੈ । ਇਸ ਤੋਂ ਬਿਨਾਂ ਬੁੱਧ ਮੱਤ, ਜੈਨ ਮੱਤ, ਚਾਰਵਾਕ, ਭਗਤੀ ਲਹਿਰ ਦੇ ਸਮਾਜਿਕ ਪੱਖਾਂ ਦਾ ਵਰਣਨ ਕਰਦੇ ਹੋਏ ਇਨ੍ਹਾਂ ਵਿੱਚ ਸਮੇਂ ਨਾਲ ਆਏ ਵਿਗਾੜਾਂ ਦਾ ਜ਼ਿਕਰ ਹੈ ।

ਪੁਸਤਕ ਦੇ ਅੰਤਮ ਚੈਪਟਰ 'ਸਮਕਾਲੀ ਭਾਰਤੀ ਦਰਸ਼ਨ' ਅਤੇ 'ਵਿਗਿਆਨਕ ਜੀਵਨ ਦਰਸ਼ਨ' ਮਨੁੱਖੀ ਜ਼ਿੰਦਗੀ ਦੇ ਮਨੋਰਥ ਸਬੰਧੀ ਕੱਢੇ ਗਏ ਸਿੱਟਿਆਂ ਪੱਖੋਂ ਬਹੁਤ ਅਹਿਮ ਹਨ । ਇਨ੍ਹਾਂ ਵਿਚ ਸਪਸ਼ਟ ਕੀਤਾ ਗਿਆ ਹੈ ਕਿ ਸਮੁੱਚੀ ਮਨੁੱਖ ਜਾਤੀ ਦੀ ਖੁਸ਼ੀ ਅਤੇ ਖੁਸ਼ਹਾਲੀ ਲਈ ਕੰਮ ਕਰਨਾ ਨਾ ਸਿਰਫ ਆਦਰਸ਼ਕ ਤੌਰ 'ਤੇ ਸਾਡਾ ਜੀਵਨ ਮਨੋਰਥ ਹੋਣਾ ਚਾਹੀਦਾ ਹੈ ਸਗੋਂ ਅਜਿਹਾ ਕਰਨਾ ਸਾਡੀ ਅਣਸਰਦੀ ਲੋੜ ਵੀ ਹੈ ਕਿਉਂਕਿ ਜੇ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਮਨੁੱਖ ਜਾਤੀ ਸਮੇਂ-ਸਮੇਂ ਤੇ ਪੇਸ਼ ਆਉਂਦੀਆਂ ਵਿਰਾਟ ਕੁਦਰਤੀ ਅਤੇ ਸਮਾਜਿਕ ਚੁਣੌਤੀਆਂ ਅੱਗੇ ਠਹਿਰ ਨਹੀਂ ਸਕੇਗੀ । ਸੋ ਇੱਕ ਮਨੁੱਖ ਹਿਤੂ ਵਿਗਿਆਨਕ ਜੀਵਨ ਦਰਸ਼ਨ ਅਪਨਾਉਣਾ ਸਮੇਂ ਦੀ ਲੋੜ ਹੈ ।

ਫਿਲਾਸਫ਼ੀ ਬਾਰੇ ਕੋਈ ਵੀ ਕਿਤਾਬ ਐਨੀ ਸੌਖੀ ਤਾਂ ਨਹੀਂ ਹੋ ਸਕਦੀ ਕਿ ਉਸਨੂੰ ਸਹਿਜ ਭਾਅ ਇੱਕ ਦੋ ਬੈਠਕਾਂ ਵਿੱਚ ਪੜ੍ਹਿਆ ਜਾ ਸਕੇ ਪਰ ਫਿਰ ਵੀ ਲੇਖਕ ਨੇ ਕੋਸ਼ਸ਼ ਕੀਤੀ ਹੈ ਕਿ ਦਾਰਸ਼ਨਿਕ ਸੰਕਲਪਾਂ ਨੂੰ ਜਿੰਨਾ ਕੁ ਸੌਖਾ ਹੋ ਸਕੇ ਉਨ੍ਹਾਂ ਕੁ ਸੌਖਾ ਕਰਕੇ ਸਮਝਾਇਆ ਜਾ ਸਕੇ । ਸੋ ਬੌਧਿਕ ਸੋਚ-ਵਿਚਾਰ ਵਿੱਚ ਥੋੜ੍ਹੀ ਜਿੰਨੀ ਵੀ ਦਿਲਚਸਪੀ ਰੱਖਣ ਵਾਲੇ ਪਾਠਕ ਨੂੰ ਲੋਕ ਗੀਤ ਪ੍ਰਕਾਸ਼ਨ ਵੱਲੋਂ ਪੰਜਾਬੀ ਸਾਹਿਤ ਅਕਾਦਮੀ ਦੇ ਸਹਿਯੋਗ ਨਾਲ ਪ੍ਰਕਾਸ਼ਤ ਇਹ ਪੁਸਤਕ ਜਰੂਰ ਪੜ੍ਹਨੀ ਚਾਹੀਦੀ ਹੈ ।

ਜਿਲਦ ਨੰ : 1 | ਰਜਿ. ਨੰ: PUNPUN/2000/5393 | ਅੰਕ ਨੰ: 3

## ਭਵਨ ਸਹਾਇਤਾ

| | | |
|---|---|---|
| 1. | ਸੁਖਦੇਵ ਸਿੰਘ ਵਾਲੀਆ, ਮਿਲਕ ਪਲਾਂਟ, ਬਠਿੰਡਾ। | 200.00 |
| 2. | ਦਰਸ਼ਨ ਸਿੰਘ ਪੁੱਤਰ ਜੰਗੀਰ ਸਿੰਘ, ਪਿੰਡ ਕੌੜੀ, ਤਹਿਸੀਲ ਖੰਨਾ। (ਸਾਥੀ ਕ੍ਰਿਸ਼ਨ ਦੀ ਯਾਦ 'ਚ) | 100.00 |
| | ਜੋੜ | 300.00 |
| | ਪਿਛਲਾ ਜੋੜ | 822497.00 |
| | ਕੁੱਲ ਜੋੜ | 822797.00 |

## ਮੈਗਜ਼ੀਨ ਸਹਾਇਤਾ

| | |
|---|---|
| ਸੋਹਨ ਲਾਲ ਸ਼ਰਮਾ, ਫਾਜ਼ਿਲਕਾ | 100.00 |

## ਸੁਸਾਇਟੀ ਸਹਾਇਤਾ

| | | |
|---|---|---|
| 1. | ਬਲਵਿੰਦਰ ਸਿੰਘ ਪੁੱਤਰ ਮੁਖਤਿਆਰ ਸਿੰਘ, ਪਿੰਡ ਜਲਵੇੜਾ (ਮਾਨਸਾ) (ਵਿਆਹ ਦੀ ਖੁਸ਼ੀ 'ਚ) | 200.00 |
| 2. | ਗੁਰਚੇਤਨ ਸਿੰਘ ਮਾਰਫਤ ਬੋਬੀ ਬਰਦਰਜ਼, ਹੀਰੋ ਹਾਂਡਾ ਮੋਟਰਜ਼, ਅਜਨਾਲਾ | 200.00 |
| 3. | ਕਾ. ਤੇਜਾ ਸਿੰਘ, ਮੈਂਬਰ ਕੋਟਕਪੂਰਾ-ਬਰਗਾੜੀ ਇਕਾਈ (ਆਪਣੇ ਵੱਡੇ ਪੁੱਤਰ ਹਰਬੰਸ ਦੀ ਯਾਦ 'ਚ) | 2000.00 |

## ਲਾਈਫ ਮੈਂਬਰਸ਼ਿੱਪ :

648. ਰਵਿੰਦਰਜੀਤ ਕੌਰ ਜੌਹਲ ਸੁਪਤਨੀ ਡਾ. ਦੀਦਾਰ ਸਿੰਘ ਪ੍ਰੀਤ, ਪਿੰਡ ਤੇ ਡਾਕ: ਬਥਰਪੁਰ, ਜ਼ਿਲਾ ਲੁਧਿਆਣਾ।
649. ਧਰਮਪਾਲ ਸ਼ਰਮਾ, ਰੌਬਿਨ ਮਾਡਲ ਸਕੂਲ, ਰੇਲਵੇ ਕਰਾਸਿੰਗ, ਚੰਡੀਗੜ੍ਹ ਰੋਡ, ਖੰਨਾ।
650. ਜਗਦੀਸ਼ ਗਰਗ, ਮੈਨੇਜਰ, ਮਿਲਕ ਪਰੋਕਿਓਰਮੈਂਟ, ਕਮਲਾ ਨਹਿਰੂ ਕਲੋਨੀ, ਕੋਠੀ ਨੰ: 333, ਬਠਿੰਡਾ।
651. ਸਿਧੇਸ਼ਵਰ ਸਿੰਘ, ਸਿਨੇਮਾ ਉਪਰੇਟਰ (ਮਿਲਕ ਪਲਾਂਟ), ਬਠਿੰਡਾ, ਕਮਲਾ ਨਹਿਰੂ ਕਲੋਨੀ, ਕੋਠੀ ਨੰ: 310, ਬਠਿੰਡਾ।
652. ਉਂਕਾਰ ਨਾਥ ਸਾਹਮਣੇ ਧਰਮਪਾਲ ਸਕੂਟਰ ਰਿਪੇਅਰ ਸੈਂਟਰ, ਗਊਸ਼ਾਲਾ ਰੋਡ, ਫਾਜ਼ਿਲਕਾ।
653. ਮਾ. ਲਛਮਣ ਸਿੰਘ, ਪਿੰਡ ਤੇ ਡਾਕ: ਚੀਮਾ (ਸੰਗਰੂਰ)।
654. ਬਲਬੀਰ ਸਿੰਘ ਖੈਹਿਰਾ, ਖੈਹਿਰਾ ਫਇਨਾਂਸ ਕੰਪਨੀ, ਨੇੜੇ ਡਾਕਘਰ, ਸ਼ਾਹਕੋਟ।

## ਅਪੀਲ

1. ਲਾਈਫ ਮੈਂਬਰਸ਼ਿਪ ਦੇ ਧਿਆਨ ਹਿਤ:– ਤਰਕਸ਼ੀਲ ਮੈਗਜ਼ੀਨ ਦੇ ਡਾਕ ਰਾਹੀਂ ਗੁੰਮ ਹੋਣ, ਲੇਟ ਹੋਣ ਤੋਂ ਬਚਣ ਅਤੇ ਡਾਕ ਖਰਚ ਦੀ ਬੱਚਤ ਤੇ ਦਫਤਰੀ ਬੋਝ ਨੂੰ ਘੱਟ ਕਰਨ ਹਿਤ, ਆਪਣੀ ਸੁਵਿਧਾ ਅਨੁਸਾਰ ਨੇੜੇ ਦੀ ਇਕਾਈ ਜਾਂ ਜੋਨ ਨਾਲ ਸੰਪਰਕ ਕਰਕੇ ਆਪਣਾ ਮੈਗਜ਼ੀਨ ਕੋਡ ਨੰਬਰ ਅਤੇ ਐਡਰੈਸ ਨੋਟ ਕਰਵਾਉਂਦੇ ਹੋਏ, ਨੇੜਲੀ ਇਕਾਈ ਤੋਂ ਪ੍ਰਾਪਤ ਕਰੋ। ਇਕਾਈਆਂ ਅਤੇ ਜੋਨਾਂ ਨੂੰ ਅਪੀਲ ਹੈ ਕਿ ਮੁੱਖ ਦਫਤਰ ਵਿਚੋਂ ਆਪਣੀ ਨੇੜਲੀ ਮੈਂਬਰਸ਼ਿਪ ਦਾ ਪਤਾ ਲੈ ਕੇ ਮੈਗਜ਼ੀਨ ਦੇ ਲਾਭ ਹਿਤ ਉਹ ਦਸਤੀ ਮੈਗਜ਼ੀਨ ਪਹੁੰਚਾਣ ਦੀ ਖੇਚਲ ਕਰਨ। ਜੇ ਕਿਸੇ ਕਾਰਨ-ਵੱਸ ਕੋਈ ਅਜਿਹਾ ਨਹੀਂ ਚਾਹੁੰਦਾ ਤਾਂ ਉਹ ਮੁੱਖ ਦਫਤਰ ਨੂੰ ਤੁਰੰਤ ਲਿਖਣ ਤਾਂਕਿ ਮੈਗਜ਼ੀਨ ਪੋਸਟ ਕਰ ਦਿੱਤਾ ਜਾਇਆ ਕਰੇ।

2. ਤਰਕਸ਼ੀਲ ਨੂੰ ਅਣਛਪੀਆਂ ਰਚਨਾਵਾਂ ਹੀ ਭੇਜੀਆਂ ਜਾਣ। ਰੀਜੈਕਟ ਹੋਣ ਦੀ ਸੂਰਤ ਵਿਚ ਵਾਪਿਸ ਮੰਗਵਾਉਣ ਜਾਂ ਸਿਲੈਕਟ ਹੋਣ ਦਾ ਪਤਾ ਮੰਗਵਾਉਣ ਦੇ ਚਾਹਵਾਨ ਸੈਲਫ ਐਡਰੈਸਡ ਲਿਫਾਫਾ ਨੱਥੀ ਕਰਨ।

3. ਲਿਖਤਾਂ ਸਫੇ ਦੇ ਇੱਕ ਪਾਸੇ, ਸਾਫ-ਸਾਫ ਅਤੇ ਮੋਟੇ ਅੱਖਰਾਂ ਵਿੱਚ ਜਾਂ ਟਾਈਪ ਕੀਤੀਆਂ ਭੇਜਣ ਦੀ ਕ੍ਰਿਪਾਲਤਾ ਕੀਤੀ ਜਾਵੇ।

4. ਮੈਗਜ਼ੀਨ ਬਾਰੇ ਸੁਝਾਅ ਅਤੇ ਲਿਖਤਾਂ ਬਾਰੇ ਟੀਕਾ-ਟਿੱਪਣੀ ਦਾ ਸਵਾਗਤ ਹੈ।

.........: *ਅਦਾਰਾ ਤਰਕਸ਼ੀਲ*

10/-

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA -148101

**BOOK POST**
(Printed Matter)

To ______________________________